



# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

## ਲੇਖਕ ਦੀਆਂ ਹੋਰ ਰਚਨਾਵਾਂ

1. ਸਭਹਨ ਦੇ ਸਿਰਮੌਰ (ਜੀਵਨੀ)
2. ਸਾਹਿਬ ਗੁਣੀ ਗਹੇਰਾ (ਜੀਵਨੀ)
3. ਸ਼ਹੀਦ ਬਾਬਾ ਲਹਿਣਾ ਸਿੰਘ (ਜੀਵਨੀ)
4. ਸੇਵਕ ਸੱਚੇ ਸਾਹ ਦੇ (ਵਿਅਕਤੀ ਚਿੱਤਰ)
5. ਆਪਣੇ ਰੂ-ਬਰੂ (ਨਿਬੰਧ ਸੰਗ੍ਰਹਿ)
6. ਅਸਾਂ ਕੀ ਖੱਟਿਆ (ਨਿਬੰਧ ਸੰਗ੍ਰਹਿ)
7. ਅੰਧੇਰੈ ਦੀਪਕ ਬਾਲੀਐ (ਨਿਬੰਧ ਸੰਗ੍ਰਹਿ)
8. ਵਾਰ ਸ੍ਰੀ ਭਗਉਤੀ ਜੀ ਕੀ (ਇਕ ਅਧਿਐਨ)
9. ਨਾਮਧਾਰੀ ਇਤਿਹਾਸ (ਸੰਖੇਪ)
10. ਚਤੁਰ ਸਿਆਣਾ ਸੁਘੜੁ ਸੋਇ (ਨਿਬੰਧ ਸੰਗ੍ਰਹਿ)
11. ਸਤਿਗੁਰੂ ਰਾਮ ਸਿੰਘ ਤੇ ਕੂਕਾ ਲਹਿਰ
12. ਚਾਰੇ ਕੁੰਡਾ ਭਾਲੀਆ (ਨਿਬੰਧ ਸੰਗ੍ਰਹਿ)
13. ਟਕਸਾਲੀ ਪੰਜਾਬੀ ਵਿਆਕਰਨ
14. बाबा लहना सिंह शहीद
15. संक्षिप्त नामधारी इतिहास
16. Namdhari Sikhs : A Brief History

ਜਸਜੀਤ (ਨਾਵਲ)

JASJEET (Novel)·

by

**Tara Singh Anjan**
A-110, Janta Colony,
New Delhi-110027
M.: 921231800, 25440038



**1st Edition 2011**

**Publication :**
Manpreet Prakashan
16/16 Ist Floor,
Geeta Colony, Delhi-31
Mobile : 9312271252
Email : **manpreet1948@gmail.com**

**Computer Typesetting :**
Kuldeep Singh, Tri Nagar, Delhi
Mobile: 9811544085

**Printer :**
Balaji Offset
Delhi

**Price : 190.00** **ISBN-81-87654-211-2**

**ਸਮਰਪਣ**

(ਜਸ) ਪਾਲ ! ਤੇਰੀ ਯਾਦ ਨੂੰ
ਜਿਸ ਦੇ ਜਾਇਆਂ ਨੇ
ਪਹਿਲਾਂ ਤੈਨੂੰ ਸੰਭਾਲਿਆ
ਹੁਣ ਮੈਨੂੰ ਵਰਚਾਉਂਦੇ ਹਨ।

# 1

ਦਿੱਲੀ, ਘਰ ਦੇ ਵਿਚਲੇ ਵਿਹੜੇ ਵਿੱਚ, ਗੁਸਲਖਾਨੇ ਕੋਲ, ਜਸਜੀਤ ਕੌਰ ਪਈ ਹੋਈ ਸੀ, ਚਿੱਟੀ ਚਾਦਰ ਵਿੱਚ ਵਲ੍ਹੇਟੀ ਹੋਈ, ਬਰਫ ਵਿੱਚ ਲੱਗੀ ਹੋਈ ਨਿਰਜ਼ਿੰਦ ਬੇਜਾਨ।

ਬੈਠਕ ਵਿਚਲੇ ਸੋਫ਼ਾ ਸੈੱਟ, ਟੈਲੀਵੀਜ਼ਨ, ਦਿਵਾਨ ਕਿਤੇ ਵੀ ਨਹੀਂ ਸਨ ਦਿਸ ਰਹੇ। ਬੱਸ, ਦਰੀਆਂ ਵਿਛੀਆਂ ਹੋਈਆਂ ਸਨ, ਸਾਰੀ ਬੈਠਕ ਵਿੱਚ। ਉਸ ਦੀ ਇੱਕ ਕੰਧ ਨਾਲ ਬੈਠੀ ਹੋਈ ਸੀ, ਕੁਲਵੰਤ ਇੱਕ ਦੋ ਆਂਢਣਾਂ ਗੁਆਂਢਣਾਂ ਵਿੱਚ ਉਦਾਸ, ਗੁਆਚੀ-ਗੁਆਚੀ ਡੌਰ ਭੌਰੀ ਹੋਈ। ਜਗਮੋਹਨੀ ਬੈਠਕ ਵਿੱਚ ਆਈ, ਉਸ ਨੇ ਕੁਲਵੰਤ ਦੇ ਮੋਢੇ ਉੱਤੇ ਹੱਥ ਰੱਖਿਆ ਤਾਂ ਕੁਲਵੰਤ ਫਿਸ ਪਈ, "ਮਾਸੀ ਜੀ !"

"ਨਹੀਂ ਕੁਲਵੰਤ ਨਹੀਂ; ਹੌਸਲਾ ਰੱਖੋ।" ਆਖਦੀ ਹੋਈ ਉਸ ਕੋਲ ਬੈਠ ਗਈ ਤੇ ਉਸਨੂੰ ਆਪਣੀ ਜੱਫੀ ਵਿੱਚ ਲੈ ਲਿਆ।

ਕੁਲਵੰਤ, "ਮਾਸੀ ਜੀ !" ਕਹਿੰਦੀ ਫੇਰ ਡੁਲ੍ਹ ਪਈ। ਉਸ ਦਾ ਰੋਣ ਠਲ੍ਹਿਆਂ ਨਾ ਜਾਏ। ਜਿਉਂ ਜਿਉਂ ਜਗਮੋਹਨੀ ਉਸ ਨੂੰ ਘੁੱਟੇ ਉਸਦਾ ਅੰਦਰ ਹੋਰ ਉੱਛਲ ਪਏ।

"ਬੱਸ, ਤੂੰ ਸੇਵਾ ਵਿੱਚ ਕੋਈ ਕਸਰ ਛੱਡੀ ਏ, ਕਿੰਨੀ ਭੱਜ ਨੱਸ ਕੀਤੀ ਹੈ, ਕੋਈ ਡਾਕਟਰ ਨਹੀਂ ਛੱਡਿਆ, ਪਰ ਡਾਢੇ ਅੱਗੇ ਕਾਹਦਾ ਜ਼ੋਰ। ਬਸ ਰੋ ਨਾ," ਕਹਿੰਦਿਆਂ ਉਸ ਦੀ ਕੰਡ ਉੱਤੇ ਹੱਥ ਫੇਰਿਆ। ਰਸੋਈ ਵਿੱਚੋਂ ਮੰਨੋ ਪਾਣੀ ਦਾ ਗਿਲਾਸ ਲੈ ਆਈ ਤੇ ਜਗਮੋਹਨੀ ਨੂੰ ਸਿਰ ਨਿਵਾਇਆ। ਕੁਲਵੰਤ ਨੂੰ ਪਾਣੀ ਦਾ ਗਿਲਾਸ ਦਿੱਤਾ, ਉਸਨੇ ਦੋ ਘੁੱਟਾਂ ਭਰ ਕੇ ਗਿਲਾਸ ਰੱਖ ਦਿੱਤਾ। ਮੂੰਹ ਪੂੰਝਿਆ ਲੰਮਾ ਸਾਹ ਭਰਿਆ ਤੇ "ਵਾਹ ਰੱਬਾ ! ਵਾਹ !" ਕਿਹਾ।

ਮੰਨੋ ਵੀ ਕੋਲ ਹੀ ਬੈਠ ਗਈ। ਜਗਮੋਹਨੀ ਨੇ ਉਸਦੀਆਂ ਗੱਲ੍ਹਾਂ ਤੇ ਵਗੀਆਂ ਘਰਾਲ੍ਹਾਂ ਨੂੰ ਵੇਖਿਆ ਉਹ ਅੱਖਾਂ ਨੂੰ ਪੂੰਝਦੀ ਹੋਈ ਆਪਣਾ ਦਰਦ ਛੁਪਾਉਣ ਦੀ ਕੋਸ਼ਿਸ਼ ਕਰ ਰਹੀ ਸੀ। ਜਗਮੋਹਨੀ ਨੇ ਉਸਦੀ ਪਿੱਠ ਉੱਤੇ ਹੱਥ ਫੇਰਿਆ ਤੇ ਧਰਵਾਸ ਦਿੱਤਾ ਤੇ ਪੁੱਛਿਆ ਤੂੰ ਵੀ ਰਾਤੀਂ ਹਸਪਤਾਲ ਹੀ ਸੈਂ ?"

"ਨਹੀਂ, ਮੈਂ ਘਰ ਆਈ ਹੋਈ ਸਾਂ, ਏਥੇ ਬੱਚਿਆਂ ਕੋਲ। ਭਰਜਾਈ ਜੀ, ਮੰਮੀ ਦੇ ਕੋਲ ਸਨ। ਸੱਤੇ ਭਾ ਜੀ ਵੀ ਉੱਥੇ ਹੀ ਸਨ।"

"ਜੱਸਾ ਕਦੋਂ ਆ ਰਿਹਾ ਹੈ?" "ਉਹ ਤੇ ਮਨਪ੍ਰੀਤ ਰਾਤ ਦੇ ਤੁਰੇ ਹੋਏ ਨੇ, ਸ਼ਿਕਾਗੋ ਤੋਂ ਦਸ ਵਜੇ ਫਲਾਈਟ ਆਉਣੀ ਏਂ। ਜਦ ਮੰਮੀ ਨੂੰ ਤਿੰਨ ਦਿਨ ਪਹਿਲਾ ਦਾਖਲ ਕਰਵਾਇਆ ਸੀ ਤਾਂ ਫੋਨ ਤੇ ਗੱਲ ਹੋਈ ਸੀ। ਉਸ ਪੁੱਛਿਆ, ਭਰਜਾਈ

ਕੀ ਹਾਲ ਹੈ ਮੰਮੀ ਦਾ। ਮੈਂ ਕਿਹਾ ਕਿ ਠੀਕ ਹੋ ਜਾਣਗੇ ਪਰ ਤੂੰ ਆ ਕੇ ਮਿਲ ਜਾ ਇੱਕ ਵਾਰ। ਜੀਜਾ ਜੀ ਉਹਨਾਂ ਨੂੰ ਹਵਾਈ ਅੱਡੇ ਤੇ ਲੈਣ ਗਏ ਹੋਏ ਹਨ। ਉਹ ਤਾਂ ਪਤਾ ਲੈਣ ਆ ਰਹੇ ਹਨ ਤੇ ਅੱਗੋਂ ... " ਕਹਿੰਦੀ ਕਹਿੰਦੀ ਫੇਰ ਕੁਲਵੰਤ ਦਾ ਗਲਾ ਭਰ ਆਇਆ ਤੇ ਅੱਖਾਂ ਵਹਿ ਤੁਰੀਆਂ।

ਬੈਠੀਆਂ ਜਨਾਨੀਆਂ ਉਸ ਨੂੰ ਚੁੱਪ ਕਰਵਾਉਣ ਲੱਗੀਆਂ।

ਇੱਕ ਪਕੇਰੀ ਉਮਰ ਦੀ ਔਰਤ ਕਹਿਣ ਲੱਗੀ, "ਦਿਲ ਬੜਾ ਛੋਟਾ ਸੂ, ਪਰਸੋਂ ਮੈਂ ਉਸ ਨੂੰ ਹਸਪਤਾਲੋਂ ਘਰ ਆਈ ਨੂੰ ਵੇਖਿਆ ਤਾਂ ਕੁਝ ਚਿਰ ਬਾਅਦ, ਭੈਣ ਜਸਜੀਤ ਦਾ ਹਾਲ ਚਾਲ ਪੁੱਛਣ ਆਈ ਤਾਂ ਇਹ ਕੱਲੀ ਵੀ ਰੋ ਰਹੀਂ ਸੀ। ਮੈਂ ਬੜਾ ਚੁੱਪ ਕਰਵਾਇਆ। ਇਹ ਕਹਿਣ ਲੱਗੀ, "ਸਾਡੀ ਮੰਮੀ ਦਾ ਸਾਨੂੰ ਬੜਾ ਆਸਰਾ ਹੈ। ਮੈਂ ਕੱਲੀ ਕੀ ਕਰਾਂਗੀ ?"

ਜਸਜੀਤ ਦੀ ਨੂੰਹ ਕੁਲਵੰਤ ਕੌਰ ਤੇ ਧੀ ਮਨਜੀਤ ਕੌਰ ਨੂੰ ਹੌਸਲਾ ਦਿੰਦੀਆਂ ਔਰਤਾਂ ਦਾ ਆਣਾ ਜਾਣਾ ਵਧ ਗਿਆ। ਜਗਮੋਹਨੀ ਵੀ ਇਹ ਕਹਿੰਦੀ ਉਠ ਬੈਠੀ, "ਜਸਬੀਰ ਤੈਨੂੰ ਤਾਂ ਭੈਣ ਦਾ ਹੀ ਆਸਰਾ ਸੀ, ਪਰ ਰੱਬ ਅੱਗੇ ਕੀ ਜ਼ੋਰ, ਆਪ ਹਿੰਮਤ ਕਰ ਤੇ ਇਹਨਾਂ ਨੂੰ ਵੀ ਹੌਂਸਲਾਂ ਦੇ। ਮੈਂ ਫਿਰ ਆਵਾਂਗੀ, ਪਈ ਹੌਸਲਾ ਰੱਖੋ ਪਰਮਾਤਮਾ ਦਾ ਧਿਆਨ ਕਰੋ ਤੁਸੀਂ ਤਾਂ ਗੁਰੂ ਵਾਲੀਆਂ ਜੇ ਅਰਦਾਸ ਕਰੋ ਤਹਾਨੂੰ ਦੁੱਖ ਸਹਿਣ ਦੀ ਤਾਕਤ ਦੇਵੇ। ਭਾਵੇਂ ਤਹਾਨੂੰ ਗੁੱਸਾ ਲੱਗੇ, ਰੋਇਆਂ ਧੋਇਆਂ ਕੁਝ ਨਹੀਂ ਬਣਨਾ।"

ਬਾਹਰ ਗਲੀ ਵਿੱਚ ਸ਼ਮਿਆਨਾ ਲਾਇਆ ਜਾ ਚੁੱਕਾ ਸੀ। ਦਰੀਆਂ ਕੁਝ ਵਿਛੀਆਂ ਸਨ ਕੁਝ ਵਿਛਾਈਆਂ ਜਾ ਰਹੀਆਂ ਸਨ। ਕੁਲਤਾਰ ਸਿੰਘ ਇੱਕ ਦਰੀ ਤੇ ਬੈਠਾ ਹੋਇਆ ਸੀ। ਬੰਦੇ ਉਸ ਕੋਲ ਆ ਰਹੇ ਸਨ। ਅਫਸੋਸ ਕਰ ਰਹੇ ਸਨ। ਪੁੱਛ ਰਹੇ ਸਨ ਕੀ ਬਣਿਆਂ ? ਕਦੋਂ ਹਸਪਤਾਲ ਦਾਖਲ ਕਰਵਾਇਆ ? ਉਹ ਦੱਸ ਰਿਹਾ ਸੀ ਕਿ ਬਿਮਾਰੀ ਪੁਰਾਣੀ ਸੀ ਗੁਰਦੇ ਜਵਾਬ ਦੇ ਗਏ ਸਨ। 8-10 ਸਾਲ ਤੋਂ ਡਾਇਆਲਿਸਸ ਤੇ ਚੱਲ ਰਹੀ ਸੀ।

ਕੋਈ ਕਹਿਣ ਲੱਗਾ, "ਬੜੀ ਹਿੰਮਤ ਵਾਲੀ ਸੀ। ਨੌਕਰੀ ਵੀ ਕਰਦੀ ਰਹੀ ਸੀ। ਕਦੋਂ ਰਿਟਾਇਰ ਹੋਈ ਸੀ।"

"ਦੋ ਕੁ ਸਾਲ ਪਹਿਲਾਂ।"

"ਬੱਸ ਜਦ ਕਾਲ ਆ ਜਾਏ ਤਾਂ ਜ਼ੋਰ ਨਹੀਂ ਚਲਦਾ।"

"ਸੱਤੇ", ਕੁਲਤਾਰ ਨੇ ਦਰੀਆਂ ਵਿਛਾਉਂਦੇ ਸਤਪਾਲ ਨੂੰ ਆਵਾਜ਼ ਮਾਰੀ।

"ਹਾਂ ਪਿਤਾ ਜੀ।" ਉਹ ਉੱਥੇ ਹੀ ਕੰਮ ਛੱਡ ਕੇ ਕੁਲਤਾਰ ਕੋਲ ਆ ਗਿਆ।

"ਦਿਵਾਨ ਲਾਉਣ ਵਾਲਿਆਂ ਨੂੰ ਸੁਨੇਹਾ ਭੇਜ ਦਿੱਤਾ"

"ਪਿਤਾ ਜੀ, ਸੰਤੋਖ ਭਾ ਜੀ ਗਏ ਨੇ।"

"ਚਾਚਾ ਜੀ ! ਉਹ ਹੁਣੇ ਆ ਰਹੇ ਹਨ ਨੇ," ਸੰਤੋਖ ਨੇ ਆ ਕੇ ਸੁਨੇਹਾ ਦਿੱਤਾ। ਨਾਲ ਹੀ ਉਸ ਨੇ ਲਿਆਂਦੇ ਢੋਲਕੀ ਛੈਣੇ ਤੇ ਹਰਮੋਨੀਅਮ ਆ ਰੱਖੇ।

ਕੁਝ ਚਿਰ ਬਾਅਦ ਰਾਗੀ ਹਰਜੀਤ ਸਿੰਘ ਆ ਗਿਆ। ਉਸ ਨੇ ਕੁਲਤਾਰ ਨੂੰ ਮੱਥਾ ਟੇਕਿਆ ਤੇ ਉਦਾਸ ਹੋਏ ਕਿਹਾ, "ਫੁਫੜ ਜੀ, ਭੂਆ ਜੀ ਚਲੇ ਗਏ।"

"ਕਾਕਾ ਤੇਰੇ ਸਾਮ੍ਹਣੇ ਹੀ ਹੈ ਭਾਣਾ ਕਰਤਾਰ ਦਾ।"

ਉਸ ਨੇ ਹਰਮੋਨੀਅਮ ਖੋਲ੍ਹਿਆ ਤੇ ਸੁਰਾਂ ਉੱਤੇ ਹੱਥ ਧਰੇ। ਸੰਤੋਖ ਨੇ ਢੋਲਕੀ ਖੋਲ੍ਹ ਕੇ ਤਣਾਵਾਂ ਕੱਸ ਲਈਆਂ। ਕੁਝ ਸਰੀਰ ਛੈਣੇ ਲੈ ਕੇ ਬੈਠ ਗਏ। ਉਸ ਨੇ ਧਾਰਨਾ ਲਾਈ, "ਕੀ ਭਰਵਾਸਾਂ ਤੇਰਾ ਪਾਣੀ ਦਿਆ ਬੁਲਬੁਲਿਆ।"

ਉਹ ਗੁਰਬਾਣੀ ਦੀਆਂ ਤੁੱਕਾਂ ਦੇ ਦੇ ਕੇ ਗੱਲ ਅੱਗੇ ਤੋਰਦਾ ਰਿਹਾ ਕਿ ਮਨੁੱਖੀ ਸਰੀਰ ਪਾਣੀ ਦੇ ਬੁਲਬਲੇ ਵਾਂਗ ਹੈ। ਦੇਹ ਬਿਨਸ ਜਾਣ ਵਾਲੀ ਹੈ। ਉਹ ਸਾਖੀਆਂ ਰਾਹੀਂ ਦੱਸਦਾ ਗਿਆ ਕਿ 'ਬਿਨ ਹਰਿ ਭਜਨ ਨਹੀਂ ਛੁਟਕਾਰਾ। ਭਜਨ ਕਰਿਆਂ ਹੀ ਅੱਗਾ ਸੌਰਨਾਂ ਹੈ।'

ਕੁਝ ਸਰੀਰ ਆਉਂਦੇ ਜਾਂਦੇ, ਬਹਿੰਦੇ ਜਾਂਦੇ। ਕੁਝ ਜਾਣ ਲੱਗੇ ਕਿਸੇ ਨੂੰ ਘਰਦਿਆਂ ਦੇ ਨੇੜੇ ਸਮਝ ਕੇ ਪੁੱਛਦੇ, "ਕਦੋਂ ਲੈ ਜਾਣਾ ਹੈ ?" ਉਹ ਕਹਿੰਦਾ ਕਿ "ਇੱਕ ਤਾਂ ਵੱਜੇਗਾ ਹੀ, ਹਿਸਾਰੋਂ ਤੇ ਲੁਧਿਆਣਿਓਂ ਰਿਸ਼ਤੇਦਾਰਾਂ ਨੇ ਆਉਣਾ ਹੈ। ਕੁਲਤਾਰ ਸਿੰਘ ਹੁਰਾਂ ਦਾ ਜਵਾਈ ਗੁਰਪ੍ਰੀਤ, ਜਸਵੰਤ ਹੁਰਾਂ ਨੂੰ ਲੈਣ ਹਵਾਈ ਅੱਡੇ ਗਿਆ ਹੋਇਆ ਹੈ।"

"ਇਹਨਾਂ ਦੇ ਰਿਸ਼ਤੇਦਾਰ ਦਿੱਲੀ ਹੀ ਨਹੀਂ ?"

"ਨਹੀਂ, ਏਥੇ ਤੇ ਭੈਣ ਜੀ ਦੇ ਪੇਕੇ ਈ ਨੇ। ਉਸ ਦਾ ਦਿਉਰ ਤੇ ਨਨਾਣਾਂ ਤਾਂ ਹਿਸਾਰ ਰਹਿੰਦੇ ਨੇ ਤੇ ਕੁੜਮ ਲੁਧਿਆਣੇ।"

ਫਿਰ ਤਾਂ ਆਉਣ 'ਤੇ ਟਾਈਮ ਲੱਗੇਗਾ, "ਮੈਂ ਫੇਰ ਆਵਾਂਗਾ", ਕਹਿੰਦੇ ਹੋਏ ਸ਼ਰਮਾਂ ਜੀ ਗੋਡਿਆਂ ਉੱਤੇ ਇੱਕ ਹੱਥ ਧਰ ਕੇ ਤੇ ਦੂਜੇ ਹੱਥ ਨਾਲ ਜ਼ਮੀਨ ਦਾ ਆਸਰਾ ਲੈ ਕੇ ਉੱਠ ਕੇ ਤੁਰਨ ਲੱਗੇ।

ਦਿਵਾਨ ਲੱਗਣ ਕਰ ਕੇ ਰੋਣ ਧੋਣ ਤਾਂ ਘੱਟ ਗਿਆ। ਫਿਰ ਵੀ ਕੋਈ ਜ਼ਨਾਨੀ ਅੰਦਰ ਜਾਂਦੀ ਤਾਂ ਉਸ ਦੇ ਮਿਲਣ ਨਾਲ ਕੁਲਵੰਤ ਤੇ ਮੰਨੋ ਦਾ ਅੰਦਰ ਫੇਰ ਉੱਛਲ ਪੈਂਦਾ। ਪਰ ਸਾਜ਼ਾਂ ਦੀ ਅਵਾਜ਼ ਵਿੱਚ ਅਵਾਜ਼ ਧੀਮੀ ਲੱਗਦੀ।

ਗੁਰਪ੍ਰੀਤ ਦੀ ਕਾਰ ਆ ਕੇ ਰੁਕੀ ਤਾਂ ਉਸ ਵਿੱਚੋਂ ਨਿਕਲਿਆ, ਜੱਸਾ ਹੈਰਾਨੀ ਨਾਲ ਵਿਛੇ ਸੱਥਰ ਨੂੰ ਵੇਖ ਕੇ ਹੋਰ ਦਾ ਹੋਰ ਹੋ ਗਿਆ। ਮਨਪ੍ਰੀਤ ਦੀਆਂ ਤਾਂ ਹਵਾਈਆਂ ਉੱਡ ਗਈਆਂ। ਗੁਰਪ੍ਰੀਤ ਨੇ ਘੁੱਟ ਕੇ ਜੱਸੇ ਦਾ ਹੱਥ ਫੜਿਆ ਤੇ ਉਸ ਨੂੰ ਮਸਾਂ ਦਰੀ ਤੱਕ ਲੈ ਕੇ ਆਇਆ। ਉੱਥੇ ਬੈਠੇ ਸੱਤੇ ਦੇ ਗਲ ਲੱਗ ਕੇ ਉਸ ਦਾ ਰੋਣਾ ਠਲ੍ਹਿਆ ਨਾ ਗਿਆ। ਦੋਵੇਂ ਫਫਕ-ਫਫਕ ਕੇ ਰੋਣ ਲੱਗੇ। ਪਿਤਾ ਕੁਲਤਾਰ ਨੇ ਦੋਹਾਂ ਦੀ ਪਿੱਠ 'ਤੇ ਹੱਥ ਫੇਰਿਆਂ ਤੇ ਕਿਹਾ, "ਬੱਸ ! ਬੱਸ ! ਹੁਣ ਸੰਭਲੋ। ਆਪਣੇ ਕੀ ਵੱਸ ਸੀ ! ਜੋ ਹੋਣਾ ਸੀ ਹੋ ਗਿਆ। ਜਿੰਨੀ ਸੇਵਾ ਹੋ ਸਕੀ ਸੀ ਕੀਤੀ, ਸਵਾਸ ਨਾ ਵਧਾ ਸਕੇ।"

ਕੀਰਤਨ ਹੋ ਰਿਹਾ ਸੀ ਪਰ ਇੰਜ ਲਗਦਾ ਸੀ ਕਿ ਉਹ ਵੀ ਇਹ ਵਹਿਣ ਨੂੰ ਠਲ੍ਹਣ ਜੋਗਾ ਨਹੀਂ ਸੀ। ਸੰਸਾਰ ਨਾਸ਼ਵਾਨ ਹੈ, ਜਗਤ ਤਮਾਸ਼ਾ ਹੈ, ਜਗਤ ਦੀ ਪ੍ਰੀਤ ਝੂਠੀ, ਇਹ ਨਹੀਂ ਸੀ ਸਮਝ ਆ ਰਿਹਾ ਦੋਵਾਂ ਭਰਾਵਾਂ ਨੂੰ। ਮਾਂ ਦਾ ਚਲਾ ਜਾਣਾ ਸੱਚਾ ਤਾਂ ਲੱਗ ਰਿਹਾ ਸੀ ਪਰ ਸਦੀਵੀ ਵਿਛੋੜਾ ਸਹਿਣ ਦਾ ਹੌਸਲਾ ਨਹੀਂ ਸੀ ਪੈ ਰਿਹਾ। ਉਹਨਾਂ ਨੂੰ ਰੋਂਦਿਆਂ ਵੇਖ ਕੇ ਕਈਆਂ ਦੀਆਂ ਅੱਖਾਂ ਸੇਜਲ ਹੋ

ਗਈਆਂ ਤੇ ਕੋਈ ਰੁਮਾਲ ਨਾਲ, ਕੋਈ ਉਂਗਲਾਂ ਨਾਲ ਅੱਖਾਂ ਪੂੰਝ ਰਿਹਾ ਸੀ। ਇਹੀ ਹਾਲ ਗੁਰਪ੍ਰੀਤ ਦਾ ਸੀ। ਹੌਲੀ-ਹੌਲੀ ਸਾਗਰ ਛੱਲਾਂ ਵਾਪਸ ਮੁੜੀਆਂ ਪਰ ਸੁਆਲ ਬਣਿਆ ਰਿਹਾ ਕਿ ਕੀ ਭਾਣਾ ਵਰਤ ਗਿਆ ਹੈ !

ਉਹਨਾਂ ਦਾ ਆਉਣਾ ਸੁਣ ਕੇ ਮੰਨੋ ਅੰਦਰੋਂ ਭੱਜੀ-ਭੱਜੀ ਆਈ, ਭਰਜਾਈ ਮਨਪ੍ਰੀਤ ਕੋਲ ਆਈ ਤਾਂ ਉਹ ਉਸਦੇ ਗਲ ਨੂੰ ਚੰਬੜ ਹੀ ਗਈ। ਐਸੀ ਪੰਘਰ ਗਈ ਕਿ ਉਸ ਨੂੰ ਮਸਾਂ ਆਸਰਾ ਦੇ ਕੇ ਅੰਦਰ ਲੈ ਜਾਇਆ ਗਿਆ ਉਥੇ। ਫੇਰ ਕੜ ਪਾਟ ਗਿਆ। ਵਾਰੀ ਵਾਰੀ ਉਹ ਕੁਲਵੰਤ, ਜਸਬੀਰ ਤੇ ਘਰੋਂ ਮੁੜ ਕੇ ਆਈ ਜਗਮੋਹਨੀ ਦੇ ਗਲ ਲੱਗ ਕੇ ਰੋਈ।

ਜਸਜੀਤ ਦੀਆਂ ਦੋਵੇਂ ਨਨਾਣਾਂ, ਦਿਉਰ, ਜੇਠ ਸਭ ਆ ਕੇ ਪਰਵਾਰ ਵਿੱਚ ਬੈਠਦੇ ਗਏ, ਹਉਕੇ ਲੈਂਦੇ ਰਹੇ। ਉਸ ਦੀ ਛੋਟੀ ਭੈਣ ਜਸਬੀਰ ਤੇ ਉਸ ਦੇ ਚਾਚੇ ਦਾ ਪਰਵਾਰ ਵੀ ਆਏ ਬੈਠੇ ਸਨ।

ਬਾਹਰ ਦੂਰ ਤੱਕ ਦਰੀਆਂ ਹਮਦਰਦਾਂ, ਗੁਆਢੀਆਂ, ਰਿਸ਼ਤੇਦਾਰਾਂ ਨਾਲ ਭਰ ਗਈਆਂ। ਅੰਦਰ ਬੀਬੀਆਂ ਬੈਠਕ ਅਤੇ ਵਿਹੜੇ ਵਿੱਚ ਬੈਠੀਆਂ ਸਨ "ਇੱਕ ਵੱਜ ਗਿਆ ਹੈ, ਲੈ ਜਾਣਾ ਕਦੋਂ ਹੋ ?" ਕੰਤੋ ਨੇ ਸਹਿਵਨ ਹੀ ਨਾਲ ਬੈਠੀ ਨੂੰ ਪੁੱਛਿਆ।

"ਕਿਸੇ ਦੀ ਉਡੀਕ ਹੋਏਗੀ", ਉਸ ਅੱਗੋਂ ਜੁਆਬ ਦਿੱਤਾ।

"ਬਾਹਰ ਤਾਂ ਢੋਲਕੀ ਛੈਣੇ ਹੀ ਖੜਕ ਰਹੇ ਸਨ ਸਾਡੇ ਤਾਂ ਇੰਜ ਨਹੀਂ ਹੁੰਦਾ", ਕੰਤੋ ਨੇ ਫਿਰ ਕਿਹਾ।

"ਇਹ ਨਾਮਧਾਰੀ ਨੇ, ਤੂੰ ਵੇਖਿਆ ਨਹੀਂ ਸਾਰੇ ਚਿੱਟੇ ਕੱਪੜਿਆਂ ਵਿੱਚ ਨੇ, ਕਈਆਂ ਦੇ ਗਲ ਵਿੱਚ ਮਾਲਾ ਹੈ। ਬਾਣੀ ਦਾ ਕੀਤਰਨ ਇਹਨਾਂ ਦੀ ਮਰਿਯਾਦਾ ਹੈ ਇੰਜ ਕੋਈ ਵਾਧੂ ਗੱਲਾਂ ਨਹੀਂ ਕਰਦਾ ਤੇ ਮਨ ਵੀ ਕੁਝ ਤਾਂ ਟਿਕਦਾ ਹੈ", ਇਕ ਹੋਰ ਤੀਵੀਂ ਨੇ ਕਿਹਾ।

ਬਾਹਰ ਘੁਸਰ ਮੁਸਰ ਹੋਈ। ਜਸਜੀਤ ਦੇ ਦਿਉਰ ਸਰਦਾਰ ਸਿੰਘ ਨੇ ਅੰਦਰ ਆ ਕੇ ਕਿਹਾ, "ਬੀਬਾ ਹੁਣ ਭਾਬੀ ਜੀ ਨੂੰ ਇਸ਼ਨਾਨ ਕਰਵਾਉ। ਉਦੋਂ ਤੱਕ ਲੁਧਿਆਣੇ ਵਾਲੇ ਵੀ ਆ ਜਾਣਗੇ, ਗੱਡੀ ਆ ਚੁੱਕੀ ਹੈ। ਹਰਜਿੰਦਰ ਤੂੰ ਵੀ ਨਾਲ ਲੱਗ", ਉਸ ਆਪਣੀ ਘਰਦੀ ਨੂੰ ਕਿਹਾ।

ਘਰ ਦੀਆਂ ਨੂੰਹਾਂ ਉਠੀਆਂ ਤੇ ਉਹਨਾਂ ਨੇ ਦਹੀਂ, ਸਾਬਣ, ਤੇਲ ਨਾਲ ਮਲਮਲ ਕੇ ਜਸਜੀਤ ਦਾ ਸਣੇਕੇਸੀ ਇਸ਼ਨਾਨ ਕਰਵਾਇਆ। ਹਰਜਿੰਦਰ ਪਾਣੀ ਪਾਉਂਦੀ ਰਹੀ। ਚੰਗੀ ਤਰ੍ਹਾਂ ਇਸ਼ਨਾਨ ਕਰਵਾ ਕੇ ਚਿੱਟੇ ਅੱਧ-ਸੀਤੇ ਕੱਪੜੇ ਪੁਆ ਕੇ ਉੱਤੇ ਕੋਰੀ ਸਫ਼ੈਦ ਚਾਦਰ ਦੇ ਕੇ ਬਾਹਰ ਇਸ਼ਾਰਾ ਕੀਤਾ ਤਾਂ ਪੁੱਤ, ਭਤੀਜੇ, ਜਠੀਏ ਦਰੀਏ ਉਸ ਨੂੰ ਹੱਥਾਂ 'ਤੇ ਚੁੱਕ ਕੇ ਸਿੜ੍ਹੀ ਤੱਕ ਲੈ ਆਏ ਤੇ ਉਸ ਉੱਤੇ ਲਿਟਾ ਦਿੱਤਾ। ਉਸ ਨੂੰ ਅੰਮ੍ਰਿਤ ਛਕਾਇਆ ਗਿਆ ਤੇ ਮੂੰਹ ਵਿਖਾ ਕੇ ਢੱਕ ਦਿੱਤਾ ਗਿਆ। ਨੂੰਹਾਂ ਨੇ ਮੱਥਾ ਟੇਕਿਆ। ਕੁੜਮਾਂ ਤੇ ਹੋਰ ਰਿਸ਼ਤੇਦਾਰਾਂ ਵਲੋਂ ਚਾਦਰਾਂ ਪਾਈਆਂ ਗਈਆਂ।

ਦਿਵਾਨ/ਕੀਰਤਨ ਖ਼ਤਮ ਹੋ ਗਿਆ ਸੀ। ਸਭ ਖੜ੍ਹੇ ਹੋ ਗਏ ਸਨ। ਮਰਯਾਦਾ ਅਨੁਸਾਰ ਅਰਦਾਸ ਕੀਤੀ ਗਈ। ਕੁਝ ਫੋਟੋਆਂ ਖਿੱਚੀਆਂ ਗਈਆਂ।

ਬਬਾਨ ਦੇ ਅੱਗੇ ਦੋਵੇਂ ਪੁੱਤਰ ਸਤਪਾਲ ਤੇ ਜਸਵੰਤ, ਪਿੱਛੇ ਸਰਦਾਰ ਤੇ ਉਸਦਾ

ਪੁੱਤਰ ਲੱਗੇ। ਬਬਾਣ ਚੁੱਕ ਕੇ ਤੁਰ ਪਏ ਅੱਗੇ-ਅੱਗੇ ਜਥਾ ਕੀਰਤਨ ਕਰ ਰਿਹਾ ਸੀ, 'ਗੁਰਮੁਖ ਜਨਮ ਸਵਾਰ ਦਰਗਹ ਚੱਲਿਆ।'

"ਹੈ ਨੀ ਜਸਜੀਤ ਦੇ ਪੇਕੇ ਨਹੀਂ ਦਿੱਸਦੇ ਆਏ ਨਹੀਂ!" ਇੱਕ ਜਨਾਨੀ ਨੇ ਸੁਆਦ ਲੈਣ ਦੀ ਮਾਰੀ ਨੇ ਜਗਮੋਹਨੀ ਨੂੰ ਪੁੱਛਿਆ। "ਦਫਾ ਕਰੋ, ਅੱਗੇ ਕਿਹੜੇ ਦੋਵੇਂ ਭਰਾ ਦੁੱਖ ਸੁੱਖ 'ਤੇ ਆਉਂਦੇ ਨੇ। ਭਾਵੇਂ ਤੁਹਾਨੂੰ ਗੁੱਸਾ ਲੱਗੇ ਉਹ ਤਾਂ ਸਗੋਂ ਇਸ ਦਾ ਘਰ ਪਾੜਨ ਲਈ ਕਈ ਕੁਝ ਕਰਦੇ ਰਹੇ ਨੇ। ਲੈ ਐਹ ਵੇਖ ਇਸ ਦੀ ਭੈਣ ਹੈ ਜਸਬੀਰ, ਵਖਤਾਂ ਮਾਰੀ ਤੇ ਚਾਚੇ ਦਾ ਪਰਵਾਰ", ਉਸਨੇ ਕਿਹਾ।

ਰਾਹ ਵਿੱਚ ਗੁਰਦੁਆਰਾ ਆਇਆ, ਉੱਥੇ ਜਸਜੀਤ ਨੂੰ ਮੱਥਾ ਟਿਕਾਇਆ ਗਿਆ। ਭਾਈ ਜੀ ਨੇ ਗੁਰਦੁਆਰੇ ਵੱਲੋਂ ਉੱਤੇ ਰੁਮਾਲਾ ਪਾਇਆ। ਰਾਹ ਵਿੱਚ ਆਏ ਮੰਦਰ ਦੇ ਪੰਡਤ ਜੀ ਨੇ ਨੜੋਏ ਤੇ ਹਾਰ ਪਾਇਆ।

ਬਬਾਣ ਸਾਹਿਬਪੁਰੇ ਸ਼ਮਸ਼ਾਨ ਭੂਮੀ ਤੋਂ ਮੰਗਵਾਈ ਗੱਡੀ ਵਿੱਚ ਰੱਖਿਆ ਗਿਆ। ਉਸ ਦੇ ਦੋਵੇਂ ਪੁੱਤ, ਪਤੀ ਤੇ ਦਿਉਰ ਨਾਲ ਬੈਠੇ। ਹੋਰ ਨਾਲ ਜਾਣ ਵਾਲੇ ਸੱਜਣ ਮਿੱਤਰ ਤੇ ਰਿਸ਼ਤੇਦਾਰ ਕਾਰਾਂ ਸਕੂਟਰਾਂ ਰਾਹੀਂ ਸਿੱਧੇ ਸ਼ਮਸ਼ਾਨ ਭੂਮੀ ਪੁੱਜੇ। ਕੁਝ ਹਮਦਰਦ ਪਹਿਲਾਂ ਹੀ ਉਥੇ ਸਨ।

ਸਸਕਾਰ ਕੀਤਾ ਗਿਆ ਉਥੇ ਹੀ ਹਾਲ ਵਿੱਚ ਬੈਠ ਕੇ ਕੀਰਤਨ ਸੋਹਿਲੇ ਦਾ ਪਾਠ ਕਰ ਕੇ ਅਰਦਾਸ ਪਿੱਛੋਂ ਹਰਜੀਤ ਸਿੰਘ ਨੇ ਦੱਸਿਆ ਕਿ ਪਰਸੋਂ ਸੋਮਵਾਰ ਭਸਮ ਇਕੱਠੀ ਕਰਨ ਲਈ ਏਥੇ 8.30 ਤੇ ਪੁੱਜੋ ਤੇ ਵਿਕਾਸਪੁਰੀ ਘਰ ਸਵੇਰੇ ਅੱਠ ਵਜੇ। ਪਰਵਾਰ ਵਲੋਂ ਸਭ ਦਾ ਧੰਨਵਾਦ ਕੀਤਾ ਗਿਆ। ਸਭ ਭਰੇ ਮਨ ਨਾਲ ਪਰਵਾਰ ਦੇ, ਹੱਥ ਜੋੜ ਕੇ ਖੜ੍ਹੇ ਜੀਆਂ ਅਗੋਂ ਹੱਥ ਜੋੜ ਕੇ ਲੰਘਦੇ ਗਏ।

## 2

ਰਾਤੀਂ ਘਰ ਦੇ ਸਾਰੇ ਜੀਅ ਬੈਠਕ ਵਿੱਚ ਵਿੱਛੇ ਗੱਦਿਆਂ ਉੱਤੇ ਮਸੋਸੇ ਜਿਹੇ, ਉੱਤੇ ਅੱਧ-ਪਚੱਦੀਆਂ ਰਜਾਈਆਂ ਲੈ ਕੇ ਬੈਠ ਗਏ। ਕੁਲਵੰਤ ਡੁਸਕ ਰਹੀ ਸੀ ਮੰਨੋ ਹਟਕੋਰੇ ਭਰਦੀ ਮੂੰਹ ਅੱਗੇ ਹੱਥ ਧਰ ਲੈਂਦੀ।

"ਐਨੀ ਛੇਤੀ ਮੰਮੀ ਸਾਨੂੰ ਛੱਡ ਜਾਏਗੀ, ਇਤਬਾਰ ਨਹੀਂ ਆਉਂਦਾ," ਮਨਪ੍ਰੀਤ ਨੇ ਕਿਹਾ।

"ਮੈਨੂੰ ਤਾਂ ਉਹ ਕਹਿੰਦੀ ਸੀ ਜਦੋਂ ਤੁਹਾਨੂੰ ਸ਼ਮਸ਼ਾਨ ਨੂੰ ਲੈ ਜਾਣਗੇ ਮੈਂ ਤੁਹਾਡੇ ਗਲ ਮਾਲਾ ਪਾਵਾਂਗੀ। ਮੈਥੋਂ 14 ਸਾਲ ਛੋਟੀ ਸੀ, ਚੱਲੀ ਗਈ।" ਜਸਜੀਤ ਦੀ ਵੱਡੀ ਨਨਾਣ ਜੀਤੋ ਨੇ ਕਿਹਾ।

"ਭੈਣਾ ਕਾਲ ਅੱਗੇ ਕੀਹਦਾ ਜ਼ੋਰ ," ਛੋਟੀ ਪ੍ਰੀਤੋ ਬੋਲੀ ਫਿਰ ਜਿਵੇਂ ਅਚਾਨਕ ਧਿਆਨ ਆਇਆ ਹੋਵੇ ਸੋਚ ਕੇ ਨੇੜੇ ਹੋ ਕੇ ਕਹਿਣ ਲੱਗੀ, "ਭੈਣਾ ਤਾਰ ਨਹੀਂ ਦਿੱਸਦਾ ਕਿੱਥੇ ਆ ?"

"ਕਿਤੇ ਪਿਛਲੇ ਕਮਰੇ ਵਿੱਚ ਸੁੱਤਾ ਹੋਏਗਾ। ਜਾਗਦਾ ਜੁ ਰਿਹਾ ਸੀ ਨਾਲੇ ਉਸ ਨੇ ਸਸਕਾਰ ਤੱਕ ਕੁਝ ਵੀ ਖਾਧਾ ਨਹੀਂ ਸੀ", ਜੀਤੋ ਨੇ ਕਿਹਾ।

"ਨਹੀਂ ਭੈਣ ਉਹ ਪਿੱਛੇ ਡਾਇਆਲਿਸਸ ਵਾਲੇ ਕਮਰੇ ਵਿੱਚ ਅੱਖਾਂ ਭਰੀ ਬੈਠਾ ਹੋਵੇਗਾ, ਪਹਿਲਾਂ ਵੀ ਮੰਨੋ ਤੇ ਉਹ ਉਥੇ ਬੈਠੇ ਰੋਂਦੇ ਰਹੇ ਹਨ। ਜਾਹ ਬੀਬੀ ਭੈਣ ਉਸ ਨੂੰ ਲੈ ਕੇ ਆ।" ਬਾਕੀ ਜੀਆਂ ਵੀ ਇਸ਼ਾਰਾ ਕੀਤਾ ਤਾਂ ਜੀਤੋ ਗੋਡਿਆਂ ਉੱਤੇ ਹੱਥ ਧਰ ਕੇ ਉੱਠੀ ਤੇ ਪਿਛਲੇ ਕਮਰੇ ਦਾ ਬੰਦ ਬੂਹਾ ਖੋਲ੍ਹਦਿਆਂ ਅਵਾਜ਼ ਮਾਰੀ, "ਵੀਰ।"

ਕੁਲਤਾਰ ਨੇ ਮੂੰਹ ਤੋਂ ਰਜਾਈ ਲਾਹ ਕੇ ਜੀਤੋ ਵੱਲ ਵੇਖਿਆ ਜਿਵੇਂ ਕਹਿ ਰਿਹਾ ਹੋਵੇ, ਕੀ ਗੱਲ ਹੈ ? ਉਸ ਦੀਆਂ ਪੋਂਝੂਆਂ ਵਰਗੀਆਂ ਲਾਲ ਅੱਖਾਂ 'ਤੇ ਵਗੇ ਹੰਝੂਆਂ ਵਾਲੀਆਂ ਹੱਥਾਂ ਦੀਆਂ ਤਲੀਆਂ ਨਾਲ ਪੂੰਝੀਆਂ ਅੱਖਾਂ ਤੇ ਗੱਲ੍ਹਾਂ ਆਪਣੀ ਕਹਾਣੀ ਕਹਿ ਰਹੀਆਂ ਹਨ।

"ਉੱਠ ਮੇਰਾ ਵੀਰ ਓਧਰ ਜੀਆਂ ਵਿੱਚ ਬੈਠ। ਆਪਾਂ ਭਰਜਾਈ ਜੀ ਦੀਆਂ ਗੱਲਾਂ ਕਰੀਏ। ਉਹ ਤਾਂ ਹੁਣ ਰਹੀ ਨਹੀਂ, ਇੱਕ ਦੂਜੇ ਨੂੰ ਹਿੰਮਤ ਦੇਈਏ। ਨਾਲੇ ਤੂੰ ਪੜ੍ਹਿਆ ਲਿਖਿਆ ਏਂ, ਲੋਕਾਂ ਨੂੰ ਮੱਤਾਂ ਦੇਂਦਾ ਏ। ਆਪ ਸੰਭਲ ਤੇ ਬੱਚਿਆਂ ਨੂੰ ਸੰਭਾਲ, ਸਭ ਦਾ ਭੈੜਾ ਹਾਲ ਹੈ ", ਉਹ ਕਹਿੰਦੀ ਗਈ।

ਕੁਲਤਾਰ ਨੇ ਕਿਹਾ, "ਚੰਗਾ ਆਉਨਾ।" ਜੀਤੋ ਮੁੜ ਆਈ ਤੇ ਸਭ ਨੂੰ ਹੱਥ ਦੇ ਇਸ਼ਾਰੇ ਨਾਲ ਕਹਿ ਕੇ, "ਆਉਂਦਾ ਹੈ", ਫਿਰ ਰਜਾਈ ਲੈ ਕੇ ਬੈਠ ਗਈ।

* * *

ਕੁਲਤਾਰ ਸਿੰਘ ਤਾਂ ਸੋਚਾਂ ਵਿੱਚ ਬਹੁਤੇ ਪਿੱਛੇ ਤੱਕ ਪਹੁੰਚ ਗਿਆ ਸੀ ਜਦੋਂ ਵਿਆਹ ਤੋਂ ਕੁਝ ਚਿਰ ਬਾਅਦ ਹੀ ਉਸਨੇ ਆਪਣੀ ਮਾਂ ਨੂੰ ਕਿਸੇ ਦੇ ਸੁਆਲ, ਨੂੰਹ ਕਿਹੋ ਜਿਹੀ ਆਈ, ਦੇ ਜੁਆਬ ਵਿੱਚ ਇਹ ਕਹਿੰਦਿਆਂ ਸੁਣਿਆ ਸੀ, "ਠੀਕ ਹੈ ਕੁੜੀਆਂ ਵਰਗੀ ਕੁੜੀ ਹੈ ਪਰ ਉਸ ਨਾਲ ਰਲ ਕੇ ਰੋਟੀ ਨਹੀਂ ਖਾਧੀ ਜਾ ਸਕਣੀ।"

"ਕਿਉਂ ?"

"ਬਿਮਾਰ ਲੱਗਦੀ ਹੈ ਉਸਦੀ ਸੜੂੰ ਸੜੂੰ ਨਹੀਂ ਹਟਦੀ। ਫਿਰ ਵੀ ਦਿਆਂਗੀ ਦੋਧੀ ਵਗੈਰਾ ਜੇ ਗੱਲ ਬਣ ਜਾਏ ਤਾਂ।" ਕੁਲਤਾਰ ਦੇ ਮੱਥੇ ਤੇ ਸੁਣਦਿਆਂ ਹੀ ਤਿਉੜੀਆਂ ਪੈ ਗਈਆਂ ਸਨ ; ਚਿਹਰੇ ਤੇ ਵੀ ਗੁੱਸੇ ਦੀਆਂ ਲਕੀਰਾਂ ਝਲਕਣ ਲੱਗੀਆਂ ਕਿ ਉਸਦੇ ਪੱਲੇ ਬਿਮਾਰ ਪਾ ਦਿੱਤੀ ਏ, ਉਹ ਵਿਚੋਲੇ ਬਾਰੇ ਵੀ ਵੱਧ ਘੱਟ ਸੋਚਣ ਲੱਗਾ ਤੇ ਪ੍ਰੇਸ਼ਾਨ ਹੋ ਗਿਆ। ਸਹੁਰਿਆਂ ਬਾਰੇ, ਉਸਦੇ ਮਨ ਵਿੱਚ ਆਈ ਕਿ ਵੱਡੇ ਸ਼ਹਿਰ ਦੇ ਲੋਕ ਸਾਡੇ ਨਾਲ ਚਲਾਕੀ ਕਰ ਗਏ ਨੇ। ਉਹਨਾਂ ਸਾਰੀ ਗੱਲ ਨਹੀਂ ਦੱਸੀ ਤੇ ਨਾ ਹੀ ਇਲਾਜ ਕਰਵਾ ਕੇ ਭੇਜਿਆ ਨੇ।

ਉਹ ਇੰਜ ਸੋਚਣ ਲੱਗਾ ਜਿਵੇਂ ਉਸਦੇ ਸਹੁਰੇ ਘਰ ਨੇ ਉਹਨਾਂ ਨਾਲ ਰਿਸ਼ਤਾ ਨਹੀਂ ਜੋੜਿਆ ਸਗੋਂ ਆਪਣੀ ਬਲਾ ਲਾਹ ਕੇ ਉਹਨਾਂ ਦੇ ਗਲੇ ਪਾ ਦਿੱਤੀ ਏ। ਉਹ ਵੀ ਉਹਨਾਂ ਨਾਲ ਖੁੱਲ੍ਹ ਕੇ ਗੱਲ ਨਹੀਂ ਕਰਦੀ ਸ਼ਾਇਦ ਏਸੇ ਕਰਕੇ ਕਿ ਉਸ ਕੋਲੋਂ ਸੱਚ ਨਾ ਨਿਕਲ ਜਾਵੇ।

ਉਹ ਗੁੰਮ ਸੁੰਮ ਭਰਿਆ ਪੀਤਾ ਘਰ ਅੰਦਰ ਨਾ ਵੜਿਆ ਤੇ ਪੈਰ ਮਲਦਾ

ਬਾਹਰ ਚਲਿਆ ਗਿਆ। ਉਹ ਤੁਰਿਆ-ਤੁਰਿਆ ਜਾਂਦਾ ਨਾਲ ਲਗਦੇ ਜੋੜੀ-ਘਾੜਿਆਂ ਦੇ ਮਹੱਲੇ ਚਲਾ ਗਿਆ। ਉਥੇ ਉਹ ਇੱਕ ਪੁੱਠੀ ਉੱਤੇ ਮੱਥੇ ਤੇ ਹੱਥ ਰੱਖ ਕੇ ਬੈਠ ਗਿਆ ਤੇ ਸੋਚਾਂ ਵਿੱਚ ਗੁਆਚ ਗਿਆ।

ਆਪਣੀ ਪਿੱਠ ਉੱਤੇ ਰੱਖੇ ਹੱਥ ਦਾ ਇਹਸਾਸ ਕਰਕੇ ਉਹ ਤ੍ਰਬ੍ਰਕਿਆ।

"ਕਿਉਂ ਤਾਰਿਆ ਰਾਤ ਜਾਗਣ ਦੀ, ਨੀਂਦ ਪੂਰੀ ਕਰ ਰਿਹਾ ਹੈਂ।"

"ਨਹੀਂ ਭਾਊ ਬੱਸ ਐਵੇਂ ਹੀ, ਨਾਲੇ ਜਸਜੀਤ ਤਾਂ ਪੇਕੇ ਗਈ ਹੋਈ ਏ।"

"ਫਿਰ ਕਿਉਂ ਮਸੋਸਿਆ ਬੈਠਿਆਂ ਏ ਜਿਵੇਂ ਕੁੜੀ ਦੱਬ ਕੇ ਆਇਆ ਹੋਵੇ।"

"ਨਹੀਂ ਭਾਊ ਜੀ ਕੋਈ ਖ਼ਾਸ ਗੱਲ ਨਹੀਂ।"

"ਕੋਈ ਖ਼ਾਸ ਗੱਲ ਦਾ ਮਤਲਬ ਕਿ ਗੱਲ ਕੋਈ ਹੈ, ਚਲ ਉੱਠ ਨਾਲੇ ਜਾ ਕੇ ਕਿਤੇ ਚਾਹ ਪੀਨੇ ਆਂ ਨਾਲੇ ਗੱਲਾਂ ਕਰਦੇ ਆਂ। ਏਥੇ ਵਦਾਣਾਂ, ਤੇਸਿਆਂ, ਹਥੌੜਿਆਂ ਦੀ ਅਵਾਜ਼ ਵਿੱਚ ਕੋਈ ਗੱਲ ਵੀ ਨਹੀ ਹੋ ਸਕਣੀ, ਨਾਲੇ ਆਰੇ ਪਏ ਚਲਦੇ ਨੇ ਬੂਰੇ ਦੀ ਮਹਿਕ ਤੇਰਾ ਗਲਾ ਖ਼ਰਾਬ ਕਰ ਦੇਵੇਗੀ ਤੇ ਉਸਦੀ ਧੂੜ ਤੇਰੇ ਕੱਪੜੇ।"

ਭਾਊ ਬਲਵੰਤ ਸਿੰਘ ਉਸ ਤੋਂ ਉਮਰ ਵਿੱਚ ਦਸ ਕੁ ਸਾਲ ਵੱਡਾ ਸੀ। ਉਹ ਬੈਠੇ ਦਾ ਚਿਹਰਾ ਪੜ੍ਹ ਗਿਆ ਸੀ। ਉਹ ਸਮਝਦਾ ਸੀ ਕਿ ਇਸ ਦੀ ਉਦਾਸੀ ਹੁਣੇ ਦੂਰ ਨਾ ਕੀਤੀ ਤਾਂ ਕਿਤੇ ਗੰਢਾਂ ਹੀ ਨਾ ਬੱਝ ਜਾਣ। ਉਸ ਨੇ ਬਾਹੋਂ ਫੜ ਕੇ ਕੁਲਤਾਰ ਨੂੰ ਉਠਾ ਲਿਆ। ਉਹ ਵੀ ਬਿਨਾਂ ਹੀਲ ਹੁਜ਼ਤ ਉਸ ਨਾਲ ਤੁਰ ਪਿਆ। ਉਹ ਕਿਸੇ ਘਰ ਵਿੱਚ ਜਾਂ ਕਿਸੇ ਦੁਕਾਨ 'ਤੇ ਬਹਿਣ ਦੀ ਥਾਂ ਅੱਗੇ ਨਿਕਲ ਗਏ। ਭਾਊ ਉਸ ਨੂੰ ਲੈ ਕੇ ਆਬਾਦੀ ਤੋਂ ਹੋਰ ਅੱਗੇ ਵਿਹਲੇ ਥਾਂ ਵੱਲ ਲੈ ਗਿਆ। ਜਿੱਥੇ ਕੁਝ ਵਣ, ਜੰਡ, ਕਿੱਕਰ ਦੇ ਰੁੱਖ ਸਨ ਅਤੇ ਕੁਝ ਕਰੀਰ ਤੇ ਮਲ੍ਹਿਆਂ ਦੀਆਂ ਝਾੜੀਆਂ ਸਨ।

## 3

1947 ਦੇ 15 ਅਗਸਤ ਨੂੰ ਦੇਸ ਭਾਰਤ ਦੀ ਅਜ਼ਾਦੀ ਵਜੋਂ ਮਾਨਤਾ ਦਿੱਤੀ ਗਈ ਹੈ। ਕਿਉਂਕਿ ਇਸ ਦਿਨ ਭਾਰਤ ਦੇ ਲਾਲ ਕਿਲ੍ਹੇ ਤੋਂ ਬਰਤਾਨੀਆ ਦਾ ਯੂਨੀਅਨ ਜੈਕ ਉੱਤਰ ਗਿਆ ਸੀ ਤੇ ਉਸਦੀ ਥਾਂ ਤਿਰੰਗਾ ਝੁਲਾਇਆ ਗਿਆ ਸੀ।

ਪੰਜਾਬੀ ਖ਼ਾਸ ਕਰ ਕੇ ਏਥੋਂ ਦੀਆਂ ਔਰਤਾਂ ਇਸ ਅਜ਼ਾਦੀ ਦੀ ਘੱਟ ਹੀ ਗੱਲ ਕਰਦੀਆਂ ਸਨ। ਉਹ ਜਦ ਵੀ ਗੱਲਾਂ ਕਰਦੀਆਂ ਹਨ ਰੌਲਿਆਂ ਦੀ ਗੱਲਾਂ ਕਰਦੀਆਂ, ਉਜਾੜੇ ਦੀ ਗੱਲ ਕਰਦੀਆਂ ਜਾਂ ਮਾਰਕਾਟ ਦੀ ਗੱਲ ਕਰਦੀਆਂ। ਜੇ ਕੋਈ ਕਿਸੇ ਨਾਲ ਉਸ ਦੇ ਵਿਆਹ ਜਾਂ ਬੱਚਿਆਂ ਦੀ ਗੱਲ ਕਰਦਾ ਜਾਂ ਉਮਰ ਪੁੱਛਦਾ ਤਾਂ ਕੋਈ ਕਹਿੰਦੀ,

"ਰੌਲਿਆਂ ਵੇਲੇ ਮੈਂ ਚਾਰ ਤੇ ਵੀਹ ਸਾਲ ਦੀ ਸਾਂ।"

"ਉਜਾੜੇ ਵੇਲੇ ਮੇਰੇ ਵਿਆਹ ਨੂੰ ਸਾਲ ਕੁ ਹੀ ਹੋਇਆ ਸੀ।"

"ਜਦੋਂ ਅਸੀਂ ਭਾਦਰੋਂ ਵਿੱਚ ਘਰੋਂ ਨਿਕਲੇ ਸਾਂ ਤਾਂ ਮੇਰਾ ਵੱਡਾ ਮੁੰਡਾ ਚਹੁੰ ਵਰ੍ਹਿਆਂ ਦਾ ਸੀ।"

ਪੰਜਾਬ ਦੀ ਵੰਡ 18 ਅਗਸਤ ਨੂੰ ਹੋਈ ਸੀ ਪਰ ਮਾਰ ਕਾਟ, ਅੱਗਾਂ ਲੱਗਣ, ਲੁੱਟਾਂ-ਖੋਹਾਂ ਤੋਂ ਡਰਦਿਆਂ ਆਪਣਾ ਜੀਅ-ਜੰਤ ਬਚਾਉਣ ਲਈ ਲੋਕ ਪਹਿਲਾਂ ਹੀ ਭਰੇ-ਭਕੁਨੇ ਘਰ ਛੱਡ ਕੇ ਨਿਕਲਣੇ ਸ਼ੁਰੂ ਹੋ ਗਏ ਸਨ। ਭਾਰਤ ਵਿਚਲੇ ਪੰਜਾਬ ਦੇ ਮੁਸਲਮਾਨਾਂ ਲਈ ਵੀ ਉਜਾੜਾ ਸੀ ਤੇ ਉਧਰਲੇ ਪੰਜਾਬ ਦੇ ਹਿੰਦੂ-ਸਿੱਖਾਂ ਲਈ ਕਿਆਮਤ ਆ ਗਈ ਸੀ। ਇੰਜ ਹੀ ਬੰਗਾਲ ਵਿੱਚ ਹੋਇਆ।

ਇਸ·ਪੱਛਮੀ ਪੰਜਾਬ ਵਿੱਚੋਂ ਉਜੜ ਕੇ ਆਇਆ ਜੈਮਲ ਸਿੰਘ ਦਾ ਪਰਵਾਰ ਹਿਸਾਰ ਦੇ ਸਟੇਸ਼ਨ 'ਤੇ ਆ ਉਤਰਿਆ। ਪਰਵਾਰ ਵਿੱਚ ਪੰਜ ਜੀਅ ਸਨ। ਜੈਮਲ ਸਿੰਘ ਤੇ ਉਸਦੀ ਘਰਦੀ ਬੰਤੋ, ਦੋ ਕੁੜੀਆਂ ਜੀਤੋ ਤੇ ਪ੍ਰੀਤੋ ਤੇ ਇੱਕ ਚਾਰ ਕੁ ਸਾਲ ਦਾ ਸੁੱਖਾਂ ਲੱਧਾ ਤਰਸੇਵੇਂ ਦਾ ਮੁੰਡਾ ਕੁਲਤਾਰ, ਉੱਥੇ ਡੋਗਰ ਬਸਤੀ ਦੇ ਮੁਸਲਮਾਨਾਂ ਦੇ ਖੋਲੇ ਜਿਹੇ ਵਿੱਚ ਉਹਨਾਂ ਟਿਕਾਣਾ ਬਣਾ ਲਿਆ। ਕੁਦਰਤੀ ਉਥੇ ਹੀ ਕੁਝ ਮੰਜੀਆਂ, ਸਿਲਵਰ ਦੇ ਭਾਂਡੇ, ਆਟਾ ਗੁੰਨ੍ਹਣ ਲਈ ਕੁਨਾਲੀ ਆਦਿ ਨਿਕਸੁਕ ਪਿਆ ਸੀ। ਚੁੱਲ੍ਹਾ ਟੁੱਟਾ ਭੱਜਾ ਸੀ ਉਸ ਨੂੰ ਸਵਾਰ ਕੇ ਪੋਚਾ ਦਿੱਤਾ ਗਿਆ। ਕੋਲ ਖੜ੍ਹੇ ਨਿੰਮ ਦੇ ਰੁੱਖ ਦੀਆਂ ਟਾਹਣੀਆਂ ਤੋੜ ਕੇ ਉਸ ਨਾਲ ਬਹੁਕਰ ਦਿੱਤੀ ਗਈ। ਉਹਨਾਂ ਕੋਲ ਸਮਾਨ ਵਜੋਂ ਇੱਕ ਟਰੰਕ ਸੀ ਜਿਸ ਵਿੱਚ ਤੇੜ ਉੱਤੇ ਦੇ ਦੋ ਚਾਰ ਲੀੜੇ-ਲੱਤੇ ਸਨ। ਕੁਦਰਤੀ ਕੁਝ ਰੁਪਈਏ ਉਹਨਾਂ ਕੋਲ ਸਨ। ਜੈਮਲ ਸਿੰਘ ਨੂੰ ਉਸਦੀ ਘਰਦੀ ਨੇ ਕਿਹਾ,

"ਜੀਤੋ ਦੇ ਚਾਚਾ ਜਿਹੜੇ ਚਾਰ ਛਿਲੜ ਹਨ, ਉਹਨਾਂ 'ਚੋਂ ਕੁਝ ਦਾ ਆਟਾ-ਦਾਣਾ, ਲੂਣ-ਮਿਰਚ ਤੇ ਥਿੰਧਾ ਲਿਆ; ਅੰਞਾਣੇ ਵਿਚਾਰੇ ਭੁੱਖੇ ਨੇ ਉਹਨਾਂ ਦਾ ਢਿੱਡ ਭਰੀਏ ਤੇ ਆਪ ਵੀ ਢਿੱਡ ਨੂੰ ਝੁਲਕਾ ਦੇਈਏ।"

"ਮਨ ਮੈਲਾ ਨਾ ਕਰ, ਜੀਅ ਬਚ ਗਏ ਨੇ ਤਾਂ ਸਭ ਕੁਝ ਬਚਿਆ। ਪੈਸਾ ਸਹੁਰਾ ਹੱਥਾਂ ਦੀ ਮੈਲ ਏ, ਰੱਬ ਤੰਦਰੁਸਤੀ ਦੇਵੇ ਕਮਾ ਲਵਾਂਗੇ ਮਿਸਤਰੀ ਹਾਂ, ਮੈ ਜਾਨਾਂ ਕਰਨਾ ਕੁਝ ਰੋਟੀ ਪਾਣੀ ਦਾ ਆਹਰ।"

ਬੰਤੋ ਦੇ ਜੇਠ ਦੇ ਬੱਚੇ ਜੈਮਲ ਸਿੰਘ ਨੂੰ ਚਾਚਾ ਕਹਿੰਦੇ ਹਨ ਸੋ ਉਹਨਾਂ ਦੇ ਆਪਣੇ ਬੱਚੇ ਵੀ ਚਾਚਾ ਹੀ ਕਹਿਣ ਲੱਗ ਪਏ। ਉਹ ਵੀ ਉਸ ਨੂੰ ਵੱਡੀ ਕੁੜੀ ਦਾ ਨਾਂ ਲੈ ਕੇ ਜੀਤੋ ਦਾ ਚਾਚਾ ਹੀ ਕਹਿੰਦੀ ਸੀ।

ਜੈਮਲ ਸਿੰਘ ਮੁੜਦੇ ਪੈਰੀਂ ਹੀ ਚੌਂਕੇ ਚੁਲ੍ਹੇ ਦਾ ਸਮਾਨ ਲੈ ਕੇ ਆ ਗਿਆ।

ਬੰਤੋ ਨੇ ਆਟਾ ਗੁੰਨ੍ਹਦਿਆਂ ਹਉਕਾ ਲਿਆ ਤੇ ਕਿਹਾ, "ਕਿੱਥੇ ਲਾਹੌਰ ਕੋਲ ਤਿੰਨ ਮਕਾਨ, ਲੱਕੜ ਦਾ ਕਾਰਖਾਨਾ ਤੇ ਕਿੱਥੇ ਇਹ ਖੋਲਾ ਕਿਹਾ, "ਅੱਛਾ ਰੱਬਾ। ਤੇਰੀ ਮਰਜ਼ੀ ।"

"ਕੰਵਲੀ, ਫਿਰ ਦੁਖੀ ਹੋਈ ਏਂ, ਹੌਸਲਾ ਕਰ ਲੱਕ ਬੰਨ੍ਹ ਕੇ ਕੰਮ ਕਰੀਏ ਸਭ ਕੁਝ ਬਣ ਜਾਏਗਾ। ਤੂੰ ਰੋਟੀ ਪਾਣੀ ਦਾ ਆਹਰ ਕਰ, ਮੈਂ ਆਇਆ।"

ਬੰਤੋ, ਜੀਤੋ, ਪ੍ਰੀਤੋ ਦੀ ਮਦਦ ਨਾਲ ਚੌਂਕਾ ਚੁੱਲ੍ਹਾ ਕਰਨ ਲੱਗੀ। ਜੈਮਲ ਸਿੰਘ

ਫੇਰ ਬਜ਼ਾਰੋਂ ਇੱਕ ਝੋਲੇ ਜਿਹੇ ਵਿੱਚ ਤੇਸੀ, ਕਾਂਡੀ, ਸਾਹਲ ਆਦਿ ਲੈ ਕੇ ਮੁੜਿਆ। ਉਹ ਰਾਜਗਿਰੀ ਦਾ ਹੀ ਨਹੀਂ, ਤਰਖਾਣੇ ਤੇ ਲੁਹਾਰੇ ਕੰਮ ਦਾ ਵੀ ਸਿਆਣਾ ਮਿਸਤਰੀ ਸੀ। ਉਸ ਨੂੰ ਆਸ ਸੀ ਬਾਗੜੀਆਂ-ਜਾਟਾਂ ਏ ਵੱਸਦੇ ਪਿੰਡਾਂ ਵਿੱਚੋਂ ਕੰਮ ਮਿਲ ਹੀ ਜਾਏਗਾ ਤੇ ਟੋਰਾ ਟੁਰ ਪਏਗਾ। ਰਾਤ ਰੋਟੀ ਪਾਣੀ ਖਾ ਕੇ ਬੇਫਿਕਰ ਹੋ ਕੇ ਰੱਬ ਦਾ ਸ਼ੁਕਰ ਕਰਕੇ ਸੌਂ ਗਏ। ਮਿੱਠਾ ਜਿਹਾ ਮਹੀਨਾ ਸੀ ਅੱਸੂ ਦਾ ਉਹਨਾਂ ਨੂੰ ਸੌਖੀ ਨੀਂਦਰ ਆਈ ਨਾ ਗਰਮੀ ਨਾ ਪਾਲਾ ਪਰ ਮੱਛਰ ਸੁੱਖਸਾਂਦ ਪੁੱਛ ਜਾਂਦੇ ਸਨ।

ਅਗਲੇ ਦਿਨ ਛਾਹ ਵੇਲਾ ਕਰਕੇ ਉਹ ਅਟੇ-ਸਟੇ ਹੀ ਨੇੜੇ ਵਸਦੇ ਇੱਕ ਪਿੰਡ ਗਿਆ, ਪੈਦਲ ਹੀ ਜਾਣਾ ਸੀ 4-5 ਮੀਲ ਉਸ ਲਈ ਕੁਝ ਪੰਧ ਥੋੜ੍ਹਾ ਸੀ। ਸ਼ਾਮ ਨੂੰ ਉਹ ਖੁਸ਼ੀ-ਖੁਸ਼ੀ ਘਰ ਮੁੜਿਆਂ ਤੇ ਬੰਤੋ ਨੂੰ ਕਹਿਣ ਲੱਗਾ, "ਲੈ ਰੱਬ ਨੇੜੇ ਹੀ ਬਹੁੜ ਪਿਆ ਹੈ। ਪਹਿਲੇ ਪਿੰਡ ਹੀ ਗਿਆ ਸੀ, ਆਪਣੀ ਲੋੜ ਦੱਸੀ ਤਾਂ ਉਹ ਖੁਸ਼ ਹੋ ਗਏ ਕਹਿਣ ਲੱਗੇ ਕਿ ਇਥੇ ਕੰਮ ਦੀ ਕੀ ਕਮੀ ਏ, ਔਹ ਚੌਧਰੀਆਂ ਦੇ ਦੋ ਕੋਠੜੀਆਂ ਪੌਣੀਆਂ ਸਨ। ਮੁਸਲਮਾਨ ਮਿਸਤਰੀ ਕੰਮ 'ਤੇ ਲੱਗੇ ਸਨ ਪਰ ਵਿਚਾਰਿਆਂ ਨੂੰ ਕੰਮ ਵਿੱਚੇ ਛੱਡ ਕੇ ਭੱਜਣਾ ਪਿਆ। ਉਹਨਾਂ ਦੇ ਪਿੰਡ ਦੀ ਸੇਪੀ ਵੀ ਮੁਸਲਮਾਨ ਹੀ ਕਰਦੇ ਸਨ। ਕਹਿਣ ਭਾਵੇਂ ਸੇਪੀ ਕਰ ਲਉ। ਪਰ ਮੈਨੂੰ ਦਿਹਾੜੀ ਠੀਕ ਲੱਗੀ, ਚਾਰ ਰੁਪਈਏ ਦਿਹਾੜੀ ਦੇਣਗੇ ਚੌਧਰੀ। ਮੈਂ ਪਿੰਡੋਂ ਹੀ ਮਜ਼ਦੂਰ ਫੜੇ ਤੇ ਦਿਹਾੜੀ ਲਾ ਵੀ ਆਇਆ ਹਾਂ। ਉਹ ਕੰਮ ਤੋਂ ਖੁਸ਼ ਹਨ। ਉਹਨਾਂ ਨਾਂਹ ਨਾਂਹ ਕਰਦਿਆਂ ਰੋਟੀ ਵੀ ਖੁਆ ਕੇ ਭੇਜਿਆ ਤੇ ਬੱਚਿਆਂ ਲਈ ਗੁੜ ਸ਼ੱਕਰ ਵੀ ਪੱਲੇ ਬੰਨ੍ਹ ਦਿੱਤਾ ਹੈ।

ਸਾਰੇ ਜੀਅ ਹੌਸਲੇ ਵਿੱਚ ਹੋ ਗਏ। ਹਫਤੇ ਬਾਅਦ ਪੈਸੇ ਮਿਲਣ ਲੱਗੇ ਤਾਂ ਲੋੜ ਅਨੁਸਾਰ ਲੀੜਾ-ਲੱਤਾ ਸਿਆਲ ਦੇ ਬਿਸਤਰੇ ਵੀ ਬਣਦੇ ਗਏ। ਕੰਧਾਂ ਕੋਠੇ ਵੀ ਲਿੰਬੇ ਸੁਆਰੇ ਗਏ। ਨਵੇਂ ਹੋਰ ਆ ਕੇ ਵੱਸੇ ਰਫੂਜ਼ੀਆਂ ਨਾਲੋਂ ਇਹ ਕੁਝ ਸੌਖਾ ਪਰਵਾਰ ਸੀ ਕਿਉਂਕਿ ਜੀਅ ਸਲਾਮਤ ਸਨ ਤੇ ਕੰਮ ਮਿਲ ਗਿਆ ਸੀ। ਇੱਕ ਤੋਂ ਬਾਅਦ ਦੂਜਾ ਕੰਮ ਮਿਲਦਾ ਗਿਆ ਤੇ ਘਰ ਦਾ ਟੋਰਾ ਟੁਰਦਾ ਗਿਆ ।

ਪਹਿਲਾਂ ਪਹਿਲਾਂ ਤਾਂ ਆਢਣਾਂ-ਗੁਆਂਢਣਾਂ ਬੈਠਦੀਆਂ ਤੇ ਆਪਣਾ ਦੁੱਖ ਫੋਲਦੀਆਂ—

"ਲੈ ਭੈਣਾ ਮੇਰਾ ਭਰਾ ਤਾਂ ਪਹਿਲਾਂ ਹੀ ਏਧਰ ਆਪਣੇ ਸਹੁਰੀਂ ਜੀਅ-ਜੰਤ ਲੈ ਕੇ ਆ ਗਿਆ ਸੀ। ਅਸੀਂ ਸ਼ੁਕਰ ਕੀਤਾ ਪਰ ਉਸਨੇ ਸਾਡੇ ਚਾਰ ਦਿਨ ਨਹੀਂ ਕੱਢੇ।"

"ਬੇਬੇ ਮੈਂ ਤੁਰਨ ਲੱਗਿਆਂ ਸੱਸ ਸਹੁਰੇ ਨੂੰ ਬੜੇ ਤਰਲੇ ਕੀਤੇ ਕਿ ਨਾਲ ਚੱਲੋ ਪਰ ਉਹ ਕਹਿਣ ਲੱਗੇ, 'ਰਾਜੇ ਤਾਂ ਬਦਲਦੇ ਆਏ ਹਨ ਕਦੇ ਪਰਜਾ ਵੀ ਬਦਲੀ ਹੈ। ਚਾਰ ਦਿਨ ਦਾ ਰੌਲਾ ਰੱਪਾ ਹੈ, ਠੰਢ-ਠੰਢਾਰਾ ਹੋਣ ਤੇ ਤੁਸੀਂ ਵੀ ਮੁੜ ਆਉਣਾ ਹੈ। ਕਿਉਂ ਸਾਡੇ ਬੁੱਢੇ ਹੱਡ ਰੋਲਦੇ ਜੇ।' ਪਤਾ ਨਹੀਂ ਉਹਨਾਂ ਨਾਲ ਵੀ ਕੀ ਬੀਤੀ ਹੋਊ", ਕਹਿੰਦੀ ਉਹ ਅੱਖਾਂ ਭਰ ਆਈ।

"ਬੀਬੀ ਮੇਰਾ ਤਾਂ ਮਾਲਿਕ ਈ ਨਹੀਂ ਤੁਰਿਆ, ਸਾਨੂੰ ਮਾਂ ਪੁੱਤਾਂ ਨੂੰ ਭੇਜ ਦਿੱਤਾ। ਉੱਡਦੀ-ਉੱਡਦੀ ਗੱਲ ਸੁਣੀ ਏ ਜਾਣ ਬਚਾਉਣ ਲਈ ਉਹ ਮੁਸਲਮਾਨ ਬਣ ਗਿਆ

ਹੈ ਤੇ ਉਸ ਨੇ ਨਿਕਾਹ ਵੀ ਕਰਵਾ ਲਿਆ ਹੈ। ਮੈਂ ਏਥੇ ਭਰਾਵਾਂ ਆਸਰੇ ਦਿਨ ਕੱਟ ਲਵਾਂਗੀ। ਉੱਨੇ ਨੂੰ ਮੁੰਡਾ ਜਵਾਨ ਹੋ ਜਾਊਗਾ।"

ਸਾਰਿਆਂ ਦੇ ਦੁਖ ਵੱਡੇ ਸਨ ਕੋਈ ਕਈ ਜੀਅ ਮਰਵਾ ਕੇ ਇਕੱਲੇ ਬਚ ਕੇ ਆਏ ਹਨ। ਕਈ ਕਈ-ਕਈ ਘੰਟੇ ਰਾਹਾਂ ਉੱਤੇ ਸੁਟੀਆਂ ਲਾਸ਼ਾਂ ਉਤੋਂ ਲੰਘ ਕੇ ਹੱਦੋਂ ਪਾਰ ਹੋਏ ਸਨ। ਤੇ ਕਈ ਮੀਂਹ ਪੈਣ ਕਰ ਕੇ ਖੜ੍ਹੇ ਪਾਣੀ ਵਿੱਚ ਬੱਚੇ ਚੁੱਕ ਕੇ ਤੁਰੇ ਆਏ, ਭੁੱਖੇ ਭਾਣੇ।

ਸਮੇਂ ਨਾਲ ਸਭ ਦੇ ਜ਼ਖ਼ਮਾਂ 'ਤੇ ਖਰੀਂਢ ਆਉਂਦੇ ਗਏ। ਨਾਲੇ ਜਿਉਣਾ ਤਾਂ ਸੀ, ਲੱਕ ਬੰਨ੍ਹ ਕੇ ਤੁਰ ਪਏ।

ਬੰਤੋ ਦੇ ਮਾਪੇ ਵੀ ਕੋਈ ਪਤਾ ਨਹੀਂ ਕਿੱਥੇ ਸਨ ? ਕੁਝ ਚਿਰ ਕਿਸੇ ਆਏ ਕੋਲੋਂ ਪੁਛਦੀ ਰਹੀ ਫੇਰ ਸਬਰ ਕਰ ਲਿਆ।

ਡੋਗਰ ਬਸਤੀ ਤੋਂ ਅੱਗੇ ਖਾਤੀਆਂ ਤੇ ਖਟੀਕਾਂ ਦਾ ਮਹੱਲਾ ਸੀ ਜਿਥੇ ਬਹੁਤੇ ਮੁਸਲਮਾਨ ਰਹਿੰਦੇ ਸਨ। ਉਹਨਾਂ ਨੂੰ ਵਖਤਾਂ ਮਾਰਿਆਂ ਨੂੰ ਜਾਣਾ ਪਿਆ। ਉਧਰੋਂ ਉੱਜੜ ਕੇ ਆਏ ਉਸ ਮਹੱਲੇ ਵਿੱਚ ਆ ਬੈਠੇ। ਕੁਝ ਦੁਕਾਨਾਂ ਵਿੱਚ ਤਰਖਾਣੇ ਹਥਿਆਰ ਵੀ ਪਏ ਸਨ। ਇੱਕ ਇੰਜਨ ਨਾਲ ਚੱਲਣ ਵਾਲਾ ਆਰਾ ਵੀ ਸੀ।

ਪਹਿਲਾਂ ਇੱਕ ਦੋ ਪਰਵਾਰ ਹੀ ਉੱਥੇ ਲੱਕੜ ਦਾ ਕੰਮ ਕਰਨ ਲੱਗੇ ਫਿਰ ਕੁੱਝ ਹੋਰ ਵੀ ਆ ਗਏ ਤਾਂ ਉਹਨਾਂ ਗੱਡੇ ਜੋੜੀ ਦਾ ਕੰਮ ਰੇੜ੍ਹ ਲਿਆ। ਇਹਨਾਂ ਪਰਵਾਰਾਂ ਵਿੱਚ ਜੈਮਲ ਸਿੰਘ ਦੇ ਸ਼ਰੀਕੇ ਵਿੱਚੋ ਭਰਾ ਦਾ ਪਰਵਾਰ ਵੀ ਸੀ।

ਨੇੜੇ ਦੇ ਪਿੰਡਾਂ ਦੇ ਲੋਕ ਰੁੱਖ ਵੱਢਦੇ ਹਿਸਾਰ ਦੀ ਲੱਕੜ ਮੰਡੀ ਵਿੱਚ, ਉਹਨਾਂ ਦੀ ਲੱਕੜ ਆਉਂਦੀ ਤਾਂ ਜਿਸ ਦਾ ਜੋ ਬਣਦਾ ਖ਼ਰੀਦ ਲੈਂਦਾ। ਕਈ ਤਾਂ ਪੂਰਾ ਗੱਡਾ ਹੀ ਦੁਕਾਨ 'ਤੇ ਸੁਟਾ ਲੈਂਦੇ। ਉਹ ਆਰੇ ਤੇ ਲੱਕੜ ਚਿਰਵਾਉਂਦੇ ਜਾਂ ਕੁਹਾੜੇ ਨਾਲ ਉਸਨੂੰ ਛਾਂਗ ਲੈਂਦੇ, ਵਿਉਂਤ ਅਨੁਸਾਰ ਉਸਦੇ ਫੱਟੇ ਪੁਠੀਆਂ, ਲਰਾਂ, ਆਦਿ ਬਣਾ ਲੈਂਦੇ। ਉਸਨੂੰ ਰੰਦ ਬਣਾ-ਸੁਆਰ ਕੇ ਗੱਡਾ ਤਿਆਰ ਕਰਦੇ। ਗੱਡੇ ਨੂੰ ਮਜ਼ਬੂਤ ਕਰਨ ਲਈ ਲੋਹੇ ਦੀਆਂ ਪੱਤੀਆਂ ਵੀ ਕੰਢਿਆਂ ਤੋਂ ਪਤਲੀਆਂ ਕਰਕੇ ਲਾਈਆਂ ਜਾਂਦੀਆਂ।

ਗੱਡੇ ਜੋੜੀ ਦਾ ਕੰਮ ਬੜਾ ਕਾਰੀਗਰੀ ਦਾ ਕੰਮ ਹੁੰਦਾ ਹੈ। ਭਾਵੇਂ ਲੱਕੜ ਦੀ ਵਰਤੋਂ ਕਰਨੀ ਹੋਵੇ ਲੋਹੇ ਦੀ ਪੱਤੀਆਂ, ਮੇਖਾਂ, ਬਰੰਜੀ ਦੀ ਵਰਤੋਂ ਬੜੇ ਹਿਸਾਬ ਨਾਲ ਕਰਨੀ ਪੈਂਦੀ ਹੈ।

ਜੋੜੀ ਚਾੜ੍ਹਨ ਵੇਲੇ ਵੀ ਪੁੱਠੀਆਂ, ਲਰਾਂ ਠੋਕਣ ਦਾ ਹਿਸਾਬ ਹੁੰਦਾ ਹੈ। ਇਹ ਧਿਆਨ ਰੱਖਣਾ ਪੈਂਦਾ ਹੈ ਕਿ ਚੂਲ ਕਿੰਨੀ ਲੰਬੀ ਹੋਵੇ ਕਿ ਕਦੀ ਉੱਖੜੇ ਨਾ। ਚੂਲ ਨਾਲ ਛੇਕ ਵੀ ਓਡਾ ਹੀ ਲੰਬਾ ਤੇ ਉਸੇ ਸਾਈਜ਼ ਦਾ ਹੋਵੇ। ਨਾਭ ਵਿੱਚ ਲਰਾਂ ਤੇ ਪੁਠੀਆਂ ਠੋਕ ਕੇ ਹੀ ਲੱਕੜ ਦੀ ਜੋੜੀ ਜਾਂ ਪਹੀਆ ਬਣਦਾ ਹੈ। ਉਸ ਨੂੰ ਠੋਕਣ ਲਈ ਤੇਸੇ ਜਾਂ ਹਥੌੜੇ ਦੀ ਸੱਟ ਨਾਲ ਕੁਝ ਨਹੀਂ ਬਣਦਾ, ਬਕਾਇਦਾ ਘਣ ਨਾਲ ਠੋਕਣਾ ਪੈਂਦਾ ਹੈ। ਇੱਕ ਮਿਸਤਰੀ ਪੁਠੀਆਂ ਦੇ ਉੱਤੇ ਖਲੋਂਦਾ ਹੈ। ਦੂਜਾ ਘਣ ਦੀ ਸੱਟ ਮਾਰਦਾ ਹੈ। ਜਦ ਇੱਕ ਜਣਾ ਥੱਕ ਜਾਂਦਾ ਹੈ ਤਾਂ ਥਾਂ ਬਦਲ ਲੈਂਦੇ ਹਨ। ਫਿਰ ਪੂਰਾ ਠੋਕ ਕੇ ਲੋੜ ਅਨੁਸਾਰ ਬਾਂਸ ਦੀਆਂ ਗੁਝਾਂ ਠੋਕੀਆਂ ਜਾਂਦੀਆਂ ਹਨ ਤਾਂਕਿ ਉੱਖੜਨ ਦਾ ਤੌਖਲਾ ਹੀ ਨਾ ਰਹੇ।

ਗੱਡੇ ਨੂੰ ਜੋੜੀ ਚੜ੍ਹਾ ਕੇ ਇਹ ਵੇਖਣ ਲਈ ਕਿ ਕੰਮ ਸਹੀ ਹੋਇਆਂ ਹੈ ਕਿ ਨਹੀਂ, ਗੱਡੇ ਦੇ ਪਿਛਲੇ ਪਾਸੇ ਤੇਸਾ ਰੱਖਿਆ ਜਾਂਦਾ ਹੈ। ਜੇ ਤੇਸੇ ਦੇ ਭਾਰ ਨਾਲ ਗੱਡਾ ਉਲਾਰ ਹੋ ਜਾਵੇ ਤਾਂ ਸਮਝਿਆ ਜਾਂਦਾ ਹੈ ਕੰਮ ਠੀਕ ਨਹੀਂ ਹੋਇਆ ਹੈ।

ਕਾਰੀਗਰ ਸਦਾ ਕੰਮ ਲੱਗੇ ਰਹਿੰਦੇ ਹਨ। ਕੋਈ ਆਰੀ ਨਾਲ ਫੱਟੇ ਵੱਢਦਾ ਜਾਂ ਚੂਲਾ ਚੀਰਦਾ ਹੈ। ਕੋਈ ਤੇਸੇ ਨਾਲ ਮੁੱਢੀ ਉੱਤੇ ਉਹਨਾਂ ਨੂੰ ਘੜਦਾ ਹੈ। ਕੋਈ ਅਹਿਰਨ ਉੱਤੇ ਹਥੌੜਿਆਂ ਦੀਆਂ ਸੱਟਾਂ ਨਾਲ ਪੱਤੀਆਂ ਨੂੰ ਕੰਢਿਆਂ ਤੋਂ ਪਤਲਾ ਕਰਦਾ ਹੈ। ਸਾਰਾ ਦਿਨ ਕੰਮ ਕਰਦੇ ਮਿਸਤਰੀ ਮੁੜ੍ਹਕੋ-ਮੁੜ੍ਹਕੀ ਹੋ ਜਾਂਦੇ ਹਨ, ਛੇੜਾਂ ਵੀ ਕਰੀ ਜਾਂਦੇ ਹਨ ਤੇ ਹੱਲਾਸ਼ੇਰੀ ਵੀ ਦੇਈ ਜਾਂਦੇ ਹਨ।

"ਬਈ ਇੰਜ ਲੱਗਦਾ ਏ ਅੱਜ ਇਸ ਨੂੰ ਘਰੋਂ ਰੋਟੀ ਨਹੀਂ ਮਿਲੀ ਤਾਂ ਹੀ ਇਸ ਦਾ ਹੱਥ ਛੋਹਲਾ ਨਹੀਂ ਚਲਦਾ।"

"ਭਾਊ ਤੈਨੂੰ ਆਉਂਦੀਆਂ ਨੇ ਗੱਲਾਂ ਤੈਨੂੰ ਮਿਲ ਜੂ ਗਈ ਪਕਾਉਣ ਵਾਲੀ। ਸਾਨੂੰ ਬੇਬੇ ਨਾਲ ਮਦਦ ਕਰਨੀ ਪੈਂਦੀ ਹੈ ਏ ਪਰ ਰੋਟੀ ਤੈਥੋਂ ਚੰਗੀ ਮਿਲਦੀ ਏ।"

"ਚੰਗਾ-ਚੰਗਾ ! ਉਸ ਨੂੰ ਵੇਖ ਇੰਜ ਲੱਕੜ ਫੜਦਾ ਏ ਜਿਵੇਂ ਉਸ ਨੂੰ ਫੋੜੇ ਨਿਕਲੇ ਹੋਣ"

"ਭਾਈ ਨਵਾਂ-ਨਵਾਂ ਲੱਗਾ ਏ ਨਾ ਤੂੰ ਪੜ੍ਹਾਉਣਾ ਸੀ।"

"ਓਏ ਪੜ੍ਹਨੇ ਤਾਂ ਪਾਇਆ ਸੀ ਪਰ ਪੰਜਵੀਂ ਵਿੱਚ ਦੋ ਵਾਰ ਫੇਲ੍ਹ ਹੋ ਗਿਆ। ਮੈਂ ਕਿਹਾ ਪੁੱਤ ਪੜ੍ਹਾਈ ਵਿੱਚ ਪੂਰੀਆਂ ਪਾ ਲਈਆਂ ਨੇ ਹੁਣ ਆ ਤੈਨੂੰ ਦੱਸਾਂ ਕਿਵੇਂ ਰੋਟੀ ਕਮਾਈ ਦੀ ਏ !"

"ਕਿਉਂ ਗੁੱਸਾ ਕਰਦਾ ਏ ਤਰਖਾਣਾਂ ਦਾ ਕੋਈ ਮੁੰਡਾ ਪੜ੍ਹਿਆ ਏ ? ਬਈ ਘਾਈਆਂ ਦੇ ਪੁੱਤਾਂ ਘਾਹ ਹੀ ਖੋਦਨਾਂ ਏ।"

"ਉਏਂ ਐਵੇਂ ਨਾਂ ਗੱਲਾਂ ਮਾਰੀ ਜਾਓ ਕੰਮ ਕਰੋ ਕੰਮ", ਬਲਵੰਤ ਬੋਲਿਆ। "ਤੁਸੀਂ ਨਿਆਣੇ ਪੜ੍ਹਾ ਹੀ ਨਹੀਂ ਸਕਦੇ । ਜਦ ਉਹ ਚਾਮਟੇ, ਘੜਵੰਜੀਆਂ, ਚੌਕੀਆਂ ਬਣਾਉਂਣ ਲੱਗ ਜਾਂਦੇ ਨੇ ਤੁਸੀਂ ਸਕੂਲੋਂ ਉਠਾ ਕੇ ਨਾਲ ਲਾ ਲੈਂਦੇ ਜੇ ਬਈ ਸਰਦਾ ਨਹੀਂ। ਵੇਖਿਆ ਜੇ ਚਾਚੇ ਜੈਮਲ ਸਿਉਂ ਵੱਲ ਪੜ੍ਹਾਇਆ ਏ ਕਿ ਨਹੀਂ ਉਸ ਨੇ ਕੁਲਤਾਰ ਨੂੰ ਮਾਸਟਰ ਲੱਗਾ ਹੋਇਆ ਏ। ਤੇ ਉਸ ਦਾ ਛੋਟਾ ਮੁੰਡਾ ਜਿਹੜਾ ਐਧਰ ਆ ਕੇ ਹੋਇਆ ਸੀ ਸਰਦਾਰਾ। ਉਹ ਵੀ ਪੜ੍ਹਾਈ ਵਿੱਚ ਹੁਸ਼ਿਆਰ ਏ। ਆਹ ਜਿਸ ਦੀ ਫੇਲ੍ਹ ਹੋਣ ਦੀ ਗੱਲ ਕਰਦੇ ਜੇ ਸਾਰਾ ਦਿਨ ਤਾਂ ਏਥੇ ਚੂਲਾਂ ਕੱਢੀ ਜਾਂਦਾ ਸੀ ਜਾਂ ਕਿੱਲ ਠੋਕਦਾ ਸੀ। ਪੜ੍ਹਦਾ ਕਦੋਂ ? ਪਾਸ ਕਿਵੇਂ ਹੁੰਦਾ ?"

ਬਲਵੰਤ ਦੀ ਗੱਲ ਕਈਆਂ ਨੂੰ ਕੌੜੀ ਤਾਂ ਲੱਗੀ ਪਰ ਸੀ ਸੱਚੀ। ਉਹਨਾਂ ਨੇ ਆਪਣੇ ਅੰਦਰ ਝਾਤੀ ਮਾਰੀ ਕਿ ਸੱਚਮੁੱਚ ਉਹਨਾਂ ਮੁੰਡਿਆਂ ਨੂੰ ਪੜ੍ਹਨੋਂ ਹਟਾ ਕੇ ਗੱਡੇ ਜੋੜੀ ਦਾ ਕੰਮ ਕਰਨ ਲਾ ਲਿਆ ਸੀ। ਕਿਸੇ ਨੇ ਮੁੰਡੇ ਨੂੰ ਸਾਇਕਲਾਂ ਵਾਲੇ ਦੀ ਦੁਕਾਨ 'ਤੇ ਕੰਮ ਸਿੱਖਣ ਲਈ ਬਿਠਾ ਦਿੱਤਾ ਸੀ। ਕਿਸੇ ਨੇ ਗੈਸਾਂ ਵਾਲੇ ਦੀ ਦੁਕਾਨ ਉੱਤੇ। ਕਿਸੇ ਦਾ ਮੁੰਡਾ ਕਿਸੇ ਖਰਾਦ 'ਤੇ ਕੰਮ ਸਿੱਖਣ ਜਾਂਦਾ ਸੀ। ਬਲਵੰਤ ਦਾ ਛੋਟਾ ਭਰਾ ਮਿਸਤਰੀ ਜੈਮਲ ਸਿੰਘ ਦਾ ਸ਼ਾਗਿਰਦ ਸੀ ਤੇ ਰਾਜਗਿਰੀ ਸਿੱਖ ਰਿਹਾ ਸੀ।

"ਹੋਰ ਦੱਸਾਂ ਹੁਣ ਗੱਲ ਸ਼ੁਰੂ ਹੋ ਗਈ ਏ ਤਾਂ। ਚਾਚੇ ਨੇ ਦੋਵੇਂ ਕੁੜੀਆਂ

ਵੇਲੇ ਸਿਰ ਤੇ ਚੰਗੇ ਘਰਾਂ ਵਿੱਚ ਵਿਆਹ ਲਈਆਂ ਨੇ। ਉਸ ਦੇ ਕੁਲਤਾਰ ਨੂੰ ਵੀ ਕਈ ਪੁੱਛਦੇ ਨੇ ਰਿਸ਼ਤੇ ਨੂੰ।"

"ਫਿਰ ਕਿਤੇ ਕਰਵਾ ਦੇ ਤੂੰ ਤੇਰਾ ਭਰਾ ਏ। ਤੇਰਾ ਚਾਚਾ ਵੀ ਤੇਰੀ ਨਹੀਂ ਮੋੜਦਾ।" ਧੰਨੇ ਨੇ ਤੇਸਾ ਰੱਖਦੇ ਕਿਹਾ।

"ਗੱਲ ਤਾਂ ਧੰਨਿਆ ਠੀਕ ਏ ਤੇਰੀ ਪਰ ਉਹਨਾਂ ਨੂੰ ਚਾਰ ਅੱਖਰ ਪੜ੍ਹੀ ਹੋਈ ਕੁੜੀ ਚਾਹੀਦੀ ਏ। ਆਪਣੇ ਤਾਂ ਮੁੰਡੇ ਵੀ ਵਿਘੇ ਵਿੱਚ ਊੜਾ ਪਾਉਂਦੇ ਨੇ ਕੁੜੀ ਕੌਣ ਪੜ੍ਹਾਉਂਦਾ ਏ।" ਗੱਲਾਂ ਤਾਂ ਹਾਸੇ ਮਖੌਲ ਨਾਲ ਤੇ ਕੰਮ ਧੰਦੇ ਨਾਲ ਸ਼ੁਰੂ ਹੋਈਆਂ ਸਨ ਪਰ ਗੰਭੀਰ ਮੋੜ ਲੈ ਗਈਆਂ।

"ਕੰਮ ਕਰੋ, ਕੰਮ ਗੱਲਾਂ ਨਾਲ ਨਹੀਂ, ਕੰਮ ਨਾਲ ਰੋਟੀ ਕਮਾ ਹੋਣੀ ਏ," ਇੱਕ ਸਿਆਣੀ ਉਮਰ ਦੇ ਬੰਦੇ ਨੇ ਕਿਹਾ।

"ਭਾਊ ਇਹ ਗੱਲਾਂ ਵੀ ਕੰਮ ਆਉਣ ਵਾਲੀਆਂ ਨੇ। ਸ਼ਾਇਦ ਤੈਨੂੰ ਸਮਝ ਨਹੀਂ ਆ ਰਹੀਆਂ ਤੈਨੂੰ ਤਾਂ ਕੱਲ੍ਹ ਐਤਵਾਰ ਏ ਨਾ, ਪੱਤੇ ਤੇ ਪੱਤਾ ਹੀ ਸਮਝ ਆਊ।"

ਐਤਵਾਰ ਗੱਡੇ ਜੋੜੀ ਦਾ ਕੰਮ ਕਰਨ ਵਾਲੇ ਕਾਰਖਾਨੇ ਬੰਦ ਰੱਖਦੇ ਸਨ। ਕਈ ਤਾਂ ਕਿਤੇ ਫਿਰ ਤੁਰ ਆਉਂਦੇ ਸਨ ਜਾਂ ਆਰਾਮ ਕਰਦੇ ਸਨ। ਕਈ ਦੁਕਾਨਾਂ ਦੇ ਬਾਹਰ ਨਿੰਮਾਂ ਦੀ ਛਾਵੇਂ ਬੈਠੇ ਤਾਸ਼ ਖੇਡਦੇ ਸਨ। ਉਹ ਪੱਤਾ ਦੱਬ ਤੇ ਸਰ ਬਣਾਉਣਾ ਖੇਡਦੇ ਸਨ। ਜਿਸਨੂੰ ਭਾਊ ਕਿਹਾ ਗਿਆ ਹੈ। ਉਹ ਉਹਨਾਂ ਦਾ ਮੋਹਰੀ ਹੁੰਦਾ। ਜਦ ਉਸ ਕੋਲ ਭਾਰੇ ਪੱਤੇ ਆ ਜਾਂਦੇ ਬੜਾ-ਬੜਾ ਉੱਛਲ ਪੈਂਦਾ। ਚੰਗੀ ਰੌਣਕ ਲੱਗਦੀ ਜਿਧਰ ਛਾਂ ਜਾਂਦੀ ਉਧਰ ਹੀ ਮੰਜੀ ਖਿੱਚ ਕੇ ਤੇ ਸਟੂਲ ਰੱਖ ਕੇ ਬੈਠ ਜਾਂਦੇ। ਖੇਡਦੇ ਤਾਂ ਚਾਰ ਹੀ ਸਨ। ਪਰ ਉੱਤੇ ਵੇਖਣ ਵਾਲੇ ਖੜ੍ਹੇ ਸੁਆਦ ਲਈ ਜਾਂਦੇ ਸਨ।

ਉਹ ਮੁਸਕਰਾ ਕੇ ਟੇਢੀ ਜਿਹੀ ਅੱਖ ਨਾਲ ਵੇਖ ਕੇ ਚੁਪ ਕਰ ਗਿਆ।

ਬਲਵੰਤ ਚਾਚੇ ਦੇ ਮੁੰਡੇ ਕੁਲਤਾਰ ਬਾਰੇ ਸੋਚਣ ਲੱਗਾ।

## 4

"ਹਾਂ, ਦੱਸ ਤਾਰੇ ਕੀ ਗੱਲ ਏ," ਬਲਵੰਤ ਸਿੰਘ ਨੇ ਇੱਕ ਜੰਡ ਥੱਲੇ ਖੜ੍ਹੇ ਹੋ ਕੇ ਕੁਲਤਾਰ ਨੂੰ ਪੁੱਛਿਆ।

"ਗੱਲ ਕੀ ਹੋਣੀ ਏ ਅੱਜ ਚਾਚੀ ਨੂੰ ਮੈਂ ਸਹਿਜ ਸੁਭਾ ਗੱਲ ਕਰਦੇ ਸੁਣਿਆ ਕਿ ਉਹ, ਮੇਰੀ ਘਰਦੀ, ਬਿਮਾਰ ਹੈ।" ਉਹ ਮਾਂ ਨੂੰ ਚਾਚੀ ਕਹਿੰਦਾ ਸੀ।

"ਉਸਨੂੰ ਕੋਈ ਮਾਰੂ ਬਿਮਾਰੀ ਏ ?"

"ਮੈਨੂੰ ਨਹੀਂ ਪਤਾ।"

"ਕੋਈ ਲਾ-ਇਲਾਜ ਬਿਮਾਰੀ ਏ ?"

"ਹੋ ਵੀ ਸਕਦੀ ਏ।"

"ਤੈਨੂੰ ਔਰਤਾਂ ਦੀ ਕਿਸੇ ਬਿਮਾਰੀ ਦਾ ਪਤਾ ਹੈ ?"

"ਔਰਤਾਂ-ਮਰਦਾਂ ਦੀਆਂ ਬਿਮਾਰੀਆਂ ਵੀ ਵੱਖ-ਵੱਖ ਨੇ ?" ਕੁਲਤਾਰ ਨੇ ਮੋੜਵਾਂ ਸੁਆਲ ਕੀਤਾ।

"ਹਾਂ ਇੱਕ ਤਾਂ ਬਿਮਾਰੀ ਸਾਂਝੀ ਏ ਵਹਿਮ ਦੀ, ਸ਼ਕ ਦੀ, ਜਿਹੜੀ ਹੋਰ ਕਿਸੇ ਨੂੰ ਹੋਵੇ ਜਾਂ ਨਾ ਤੈਨੂੰ ਹੋ ਗਈ ਹੈ। ਅਜੇ ਇਹ ਹੈ ਮੁੱਢਲੇ ਦੌਰ ਵਿੱਚ, ਨਹੀਂ ਤਾਂ ਇਹ ਘਰ ਉਜਾੜ ਦੇਂਦੀ ਹੈ।"

ਕੁਲਤਾਰ ਇਸ ਵਾਰ ਲਈ ਤਿਆਰ ਨਹੀਂ ਸੀ। ਫਿਰ ਵੀ ਉਸ ਪੈਂਤੜਾ ਲਿਆ, "ਮਾਂ ਮੈਨੂੰ ਸਿਖਾਣ ਲਈ ਥੋੜ੍ਹਾ ਕਹਿ ਰਹੀ ਸੀ। ਕਿਸੇ ਦੂਜੀ ਨਾਲ ਗੱਲ ਕਰ ਰਹੀ ਸੀ, ਸੋ ਝੂਠ ਥੋੜ੍ਹਾ ਬੋਲ ਰਹੀ ਸੀ ਨਾ ਜਸਜੀਤ 'ਤੇ ਤੋਹਮਤ ਲਾ ਰਹੀ ਸੀ।"

"ਪਰ ਤੂੰ ਤਾਂ ਤੋਹਮਤ ਲਾ ਦਿੱਤੀ ਬਿਗਾਨੀ ਕੁੜੀ 'ਤੇ। ਨਾ ਉਸ ਨਾਲ ਗੱਲ ਕੀਤੀ ਨਾ ਪੁੱਛਿਆ। ਵੇਖ ਤਾਰੇ ਤੁਹਾਡਾ ਘਰ ਬਾਕੀ ਤਰਖਾਣਾਂ ਨਾਲੋਂ ਵੱਖਰਾ ਏ ਤੇ ਚੰਗਾ ਵੀ। ਸਾਡੇ ਚਾਚੇ ਨੇ ਦਿਹਾੜੀ-ਦੱਪਾ ਕਰ ਕੇ ਤੈਨੂੰ ਪੜ੍ਹਾ ਦਿੱਤਾ, ਹੁਣ ਛੋਟੇ 'ਤੇ ਖਰਚਾ ਕਰ ਰਿਹਾ ਹੈ। ਤੂੰ ਸਦਾ ਕੁਰਸੀ 'ਤੇ ਬਹਿਣਾ ਹੈ। ਪਾੜ੍ਹਿਆਂ ਦੇ ਮਾਪਿਆਂ ਨੂੰ ਵੀ ਮੱਤਾਂ ਦੇਣੀਆਂ ਹਨ। ਜੇ ਆਪ ਉਲਝ ਗਿਆ ਤਾਂ ਫਿਰ ਕੀ ਬਣੂ ?"

ਕੁਲਤਾਰ ਚੁਪ ਕਰਕੇ ਸੁਣ ਰਿਹਾ ਸੀ।

"ਐਧਰ ਵੇਖ," ਬਲਵੰਤ ਨੇ ਗੱਲ ਅੱਗੇ ਤੋਰੀ, "ਤੈਨੂੰ ਤਾਂ ਬਿਮਾਰ ਤੇ ਤੰਦਰੁਸਤ ਦਾ ਫ਼ਰਕ ਹੀ ਨਹੀਂ ਪਤਾ। ਤੂੰ ਆਪਣੀ ਸੁਹਾਗ ਰਾਤ ਮਨਾ ਕੇ ਵੀ ਉਦਾਸ ਸੀ ਕਿ ਉਹ ਬਿਮਾਰ ਏ, ਕਿਉਂਕਿ ਕੁਆਰ-ਪਰਦਾ ਫਟਨ ਸਮੇਂ ਚਾਦਰ 'ਤੇ ਦਾਗ਼ ਲੱਗੇ ਨੇ। ਮੈਂ ਹੀ ਤੈਨੂੰ ਕਿਹਾ ਸੀ ਇਹ ਤਾਂ ਸੁੱਚੀ ਤੇ ਚਰਿੱਤਰਵਾਨ ਹੋਣ ਦੀ ਇੱਕ ਵੱਡੀ ਨਿਸ਼ਾਨੀ ਏ," ਉਸ ਦੇ ਖੁੱਲ੍ਹੇ ਡੁੱਲ੍ਹੇ ਸ਼ਬਦ ਸੁਣ ਕੇ ਕੁਲਤਾਰ ਨਿੰਮੋਝੂਣਾ ਤੇ ਸ਼ਰਮਸਾਰ ਜਿਹਾ ਹੋ ਗਿਆ।

"ਵੇਖ ਉਹ ਕੁੜੀ ਕਿੰਨੀ ਬੀਬੀ ਏ, ਦਿੱਲੀ ਦੀ ਚੰਗੇ ਘਰ ਦੀ ਕੁੜੀ ਏ। ਸੋਹਣਾ ਖਾਣ ਹੰਢਾਣ ਵਾਲੀ, ਏਥੇ ਆਲੇ-ਦੁਆਲੇ ਕੀ ਏ ! ਮੁੜਕੇ ਨਾਲ ਭਿੱਜੇ ਬੂਰੇ ਦੀ ਮਹਿਕ ਵਾਲੇ ਕੱਪੜੇ ਪਾਈ ਮੈਂ ਕਈ ਵਾਰ ਤੁਹਾਡੇ ਘਰ ਗਿਆ ਹਾਂ ਉਸ ਕਦੀਂ ਨੱਕ ਬੁੱਲ੍ਹ ਨਹੀਂ ਚੜ੍ਹਾਇਆ। ਚੌਕੇ ਚੁਲ੍ਹੇ ਵਿੱਚ ਅੱਗ ਬਾਲਣੀ ਕਿਹੜੀ ਸੌਖੀ ਏ, ਚਾਚੀ ਵੀ ਫੂਕਣੀ ਨਾਲ ਫੂਕਾਂ ਮਾਰਦੀ ਥੱਕ ਜਾਂਦੀ ਏ। ਜੇ ਲੱਕੜਾਂ ਸੁੱਕੀਆਂ ਨਾ ਹੋਣ ਜਾਂ ਪਾਥੀਆਂ ਸਲ੍ਹਾਬੀਆਂ ਹੋਣ ਤਾਂ ਕੀ ਹਾਲ ਹੁੰਦਾ ਹੈ ? ਉਸ ਨੇ ਤੈਨੂੰ ਕਦੀ ਉਲ੍ਹਾਮਾ ਦਿੱਤਾ ?"

"ਨਹੀਂ," ਕੁਲਤਾਰ ਨੇ ਕਿਹਾ।

"ਤੂੰ ਕਿਉਂ ਉਲਾਮੇਂ ਵਾਲੀ ਗੱਲ ਕਰਦਾ ਏਂ ? ਉਠ ਘਰ ਚੱਲੀਏ ਭੋਲੇ ਪਾਤਸ਼ਾਹ। ਅਗਲੇ ਸ਼ਨਿਚਰਵਾਰ ਸ਼ਾਮੀਂ ਦਿੱਲੀ ਚਲਾ ਜਾਵੀਂ ਤੇ ਐਤਵਾਰ ਉਸ ਨੂੰ ਲੈ ਆ। ਖ਼ੁਸ਼ ਰਹੋ। ਮਾਪਿਆਂ ਦੀ ਏਸੇ ਵਿੱਚ ਵਡਿਆਈ ਏ ਤੇ ਸਾਡਾ ਟੌਅਰ ਏ, ਤੇਰੇ ਭਾਊਆਂ ਦਾ।"

"ਭਾਊ ਜੀ ਤੁਸੀਂ ਸਦਾ ਮੇਰੇ ਭਲੇ ਦੀ ਸੋਚਦੇ ਜੇ ਤਾਂ ਹੀ ਤੁਹਾਡੇ ਨਾਲ ਗੱਲ ਕਰ ਲੈਂਦਾ ਹਾਂ, ਚਲੋ ਹੁਣ ਚਲੀਏ।"

ਤੇ ਦੋਵੇਂ ਘਰ ਨੂੰ ਟੁਰ ਪਏ। ਦੋਵੇਂ ਕੁਲਤਾਰ ਘਰ ਹੀ ਪਹੁੰਚੇ ਤਾਂ ਬਲਵੰਤ ਨੇ ਅੰਦਰ ਵੜ੍ਹਦਿਆਂ ਬੰਤੋ ਨੂੰ ਕਿਹਾ, "ਚਾਚੀ ਮੱਥਾ ਟੇਕਦਾਂ।"

"ਜਿਉਂਦਾ ਰਹੁ ਪੁੱਤ ਜੁਆਨੀਆਂ ਮਾਣ।"

"ਚਾਚਾ ਕਿੱਥੇ ਆ ?"

"ਉਹ ਕਈ ਦਿਨਾਂ ਦਾ ਬੜੋਪਲ ਕੰਮ ਕਰਨ ਗਿਆ ਏ। ਰਾਤੀਂ ਦੂਰ ਹੋਣ ਕਰ ਕੇ ਉਥੇ ਰਹਿੰਦੈ। ਅਸੀਂ ਮਾਂ-ਪੁੱਤ ਪਕਾਂਦੇ-ਖਾਂਧੇ ਹਾਂ। ਐਤਵਾਰ ਤਾਰਾ ਜਸਜੀਤ ਨੂੰ ਲੈ ਆਵੇਗਾ ਤਾਂ ਰੌਣਕ ਹੋ ਜਾਏਗੀ," ਬੰਤੋ ਨੇ ਉਸ ਨਾਲ ਖ਼ੁਸ਼ੀ· ਸਾਂਝੀ ਕੀਤੀ।

ਕੁਲਤਾਰ ਰਾਤ ਮੰਜੇ ਤੇ ਪਿਆ ਆਪਣੇ ਵਿਆਹ ਬਾਰੇ ਸੋਚਣ ਲਗਾ ਕਿ ਮਾਪਿਆਂ ਨੇ ਉਸ ਦੀ ਪੜ੍ਹੀ ਲਿਖੀ ਕੁੜੀ ਨਾਲ ਵਿਆਹ ਕਰਵਾਉਣ ਦੀ ਗੱਲ ਮੰਨ ਕੇ ਹੀ ਇਹ ਬੀ.ਏ. ਵਿੱਚ ਪੜ੍ਹਦੀ ਕੁੜੀ ਦੇ ਰਿਸ਼ਤੇ ਲਈ ਹਾਂ ਕੀਤੀ ਸੀ। ਤੇ ਫੇਰਿਆਂ ਵਾਲੇ ਦਿਨ, ਉਹ ਸੋਚ ਕੇ ਮੁਸਕਰਾ ਪਿਆ। ਉਂਜ ਤਾਂ ਉਹਨਾਂ ਦਾ ਪਰਵਾਰ ਮਰਯਾਦਾਧਾਰੀ ਸਿੱਖਾਂ ਦਾ ਸੀ। ਗੁਰਦੁਆਰੇ ਵਿਆਹ ਹੋਇਆ ਪਰ ਫੇਰਿਆਂ 'ਤੇ ਬੈਠਿਆਂ, ਉਸ ਕੋਲ 5 ਕੱਕੇ ਵੀ ਪੂਰੇ ਨਹੀਂ ਸਨ। ਉਹਨਾਂ ਵਿੱਚ ਵਿਆਹ ਤੋਂ ਪਹਿਲਾਂ ਜੋੜਿਆਂ ਨੂੰ ਅੰਮ੍ਰਿਤ ਛਕਾਇਆ ਜਾਂਦਾ ਹੈ ਤੇ ਕਈ ਜੋੜਿਆਂ ਦੇ ਇਕੱਠੇ ਆਨੰਦ ਪੜ੍ਹਾਏ ਜਾਂਦੇ ਹਨ। ਉਦਣ 5 ਜੋੜਿਆਂ ਦੇ ਅਨੰਦ ਸਨ। ਇਹ ਸਮਝੋ ਅਖ਼ੀਰ 'ਤੇ ਬੈਠੇ ਸਨ। ਜਦ ਸਿੰਘ ਅੰਮ੍ਰਿਤ ਛਕਾਉਣ ਲੱਗੇ ਤਾਂ ਇਸਦਾ ਧਿਆਨ ਆਪਣੇ ਹੱਥ ਵੱਲ ਗਿਆ ਕੜਾ ਨਹੀਂ ਸੀ। ਸਿਰ 'ਤੇ ਹੱਥ ਲਾਇਆ ਤਾਂ ਕੰਘਾ ਨਹੀਂ ਸੀ। ਤੇ ਕੰਘੇ ਨਾਲ ਕਿਰਪਾਨ ਰਖੀਦੀ ਹੈ। ਉਹ ਨੇ ਭਾਊ ਬਲਵੰਤ ਨੂੰ ਇਸ਼ਾਰੇ ਨਾਲ ਸਦਿਆ ਤੇ ਕੰਨ ਵਿੱਚ ਕੜਾ ਲਾਹੁਣ ਲਈ ਕਿਹਾ, ਫਿਰ ਲੱਕੜ ਦਾ ਕੰਘਾ ਕਿਰਪਾਨ ਵਾਲਾ ਮੰਗਿਆ। ਪੰਜ ਕੱਕੇ ਪੂਰੇ ਕਰਕੇ ਸਾਵਧਾਨ ਹੋ ਬੈਠਾ। ਅੰਮ੍ਰਿਤ ਛਕਾਇਆ ਗਿਆ। ਚਹੁੰ ਲਾਵਾਂ ਦੇ ਪਾਠ ਨਾਲ ਹਵਨ ਦੁਆਲੇ ਬੇਦੀ ਵਿੱਚ ਚਾਰ ਫੇਰੇ ਲਏ ਗਏ। ਤੇ ਆਨੰਦ ਹੋ ਗਿਆ ਨੰਗੇ ਮੂੰਹ, ਬੜੇ ਸਧਾਰਨ ਕਪੜਿਆਂ ਵਿੱਚ। ਉਸ ਨੇ ਟੇਢੀ ਜਿਹੀ ਨਜ਼ਰ ਜਸਜੀਤ ਵੱਲ ਵੇਖਿਆ ਤਾਂ ਉਸ ਨੂੰ ਖ਼ਾਸ ਸੋਹਣੀ ਨਾ ਲੱਗੀ। ਉਹ ਉਦਾਸ ਜਿਹਾ ਹੋ ਗਿਆ।

ਘਰ ਆ ਕੇ ਸ਼ਗਨ ਸਾਰਥ ਕਰਨ, ਸ਼ਿੰਗਾਰ ਕਰਨ ਤੇ ਗੁਲਾਬੀ ਭਾਅ ਮਾਰਦੇ ਕੱਪੜਿਆਂ, ਗਹਿਣਿਆਂ ਨਾਲ ਜਸਜੀਤ ਵਿੱਚ ਨਿਖਾਰ ਆ ਗਿਆ, ਕੁਲਤਾਰ ਵੇਖਦਾ ਹੀ ਰਹਿ ਗਿਆ।

ਬੰਤੋ ਨੇ ਪਿਛਲੀ ਉਮਰੇ ਮੁੰਡਾ ਵਿਆਹਿਆ ਸੀ, ਆਂਢਣਾਂ-ਗੁਆਂਢਣਾਂ ਤੇ ਦੂਰ ਨੇੜੇ ਦੀਆਂ ਹਿਸਾਰ ਵਸਦੀਆਂ ਰਿਸ਼ਤੇਦਾਰ ਕਿਸੇ ਨਾ ਕਿਸੇ ਬਹਾਨੇ ਉਸ ਦੇ ਘਰ ਆਉਂਦੀਆਂ। ਉਹ ਜਸਜੀਤ ਦਾ ਸੁਭਾ ਜਾਨਣਾ ਚਾਹੁੰਦੀਆਂ ਸਨ ਜਾਂ ਉਹਨਾਂ ਦਾ ਜੀਅ ਕਰਦਾ ਸੀ ਕਿ ਕਿਵੇਂ ਨਾ ਕਿਵੇਂ ਪਤਾ ਲੱਗੇ ਕਿ ਨੂੰਹ-ਸੱਸ ਵਿੱਚ ਕਿਵੇਂ ਨਿਭਦੀ ਹੈ। ਉਹਨਾਂ ਨੂੰ ਕਦੇ ਕੋਈ ਵਿਰਲ ਨਾ ਮਿਲਦੀ।

ਜਸਜੀਤ ਨੇ ਛੋਟੇ ਸ਼ਹਿਰ ਹੋਣ ਦੇ ਬਾਵਜੂਦ ਇੱਥੇ ਓਪਰਾਪਣ ਨਾ ਸਮਝਿਆ। ਹਰ ਆਈ ਸਿਆਣੀ ਔਰਤ ਨੂੰ ਮੱਥਾ ਟੇਕਦੀ ਜਾਂ ਬਰਾਬਰ ਦੇ ਰਿਸ਼ਤੇ ਦੀ ਨੂੰ ਹੱਥ ਜੋੜ ਕੇ ਸਤਿ ਸ੍ਰੀ ਅਕਾਲ ਬਲਾਉਂਦੀ। ਸਦਾ ਖਿੜੀ-ਖਿੜੀ ਖ਼ੁਸ਼-ਖ਼ੁਸ਼ ਰਹਿੰਦੀ। ਚੌਕੇ ਚੁਲ੍ਹੇ ਦਾ ਕੰਮ ਸੁਥਰਾ ਤੇ ਚੁਸਤੀ ਨਾਲ ਕਰਦੀ ਤੇ ਵਿਹਲੇ ਸਮੇਂ ਕਢਾਈ ਕਰਦੀ

ਰਹਿੰਦੀ। ਇੱਕ ਗਰਮ ਸ਼ਾਲ ਉੱਤੇ ਭਾਰੀ ਕਢਾਈ ਵੇਖ ਕੇ ਇੱਕ ਉੱਚੇ ਦੰਦਾਂ ਵਾਲੀ ਨੇ ਘਰ ਜਾ ਕੇ ਆਪਣੀ ਨੂੰਹ ਨੂੰ ਕਿਹਾ,

"ਨੀ ਵੇਖਿਆ ਈ ਬੰਤੋ ਦੀ ਨੂੰਹ !"

"ਕੋਈ ਖ਼ਾਸ ਗੱਲ ਵੇਖਣ ਵਾਲੀ ਬੇਬੇ !"

"ਉਹ ਜਿੱਥੇ ਚੌਂਕੇ ਚੁਲ੍ਹੇ ਦੀ ਸੁਚੱਜੀ ਏ। ਕਢਾਈ ਵੀ ਬੜੀ ਸੁਹਣੀ ਕਰਦੀ ਏ। ਪੜ੍ਹੀ ਲਿਖੀ ਵੀ ਬਹੁਤ ਹੈ।"

"ਬੇਬੇ ਮੈਂ ਕੋਈ ਮੁੱਲ ਦੀ ਨਹੀਂ ਜੇ ਨਹੀਂ ਪਸੰਦ ਤਾਂ ਕੋਈ ਹੋਰ ਲੈ ਆਉਣੀ ਸੀ।"

"ਤੈਨੂੰ ਤਾਂ ਕਿਸੇ ਦੀ ਸੱਚੀ ਸੋਭਾ ਵੀ ਨਹੀਂ ਪਚਦੀ ਏ।"

"ਮੇਰੇ ਲਈ ਕੋਈ ਓਪਰੀ ਏ, ਮੇਰੀਓ ਦਰਾਣੀ ਏ ਢਾਂਗੇ ਨਾਲ ਵਤਾਊਂ ਤੋੜਦੀ ਏ, ਮਧਰੀ ਜਿਹੀ ।ਮੈਨੂੰ ਕਦੇ ਤੂੰ ਫਿਟੇ ਮੂੰਹ ਵੀ ਨਹੀਂ ਆਖਿਆ।"

ਬੇਬੇ ਮੱਥੇ ਤੇ ਹੱਥ ਮਾਰਦੀ ਮਨ ਵਿੱਚ ਕਹਿਣ ਲੱਗੀ ਇਹੋ ਹੈ ਪੜ੍ਹੇ ਤੇ ਅਨਪੜ੍ਹ ਦਾ ਫ਼ਰਕ।

ਜਸਜੀਤ ਸਮੱਧਰ ਸੀ। ਉਸਦਾ ਰੰਗ ਵੀ ਸ਼ੋਖ ਨਹੀਂ ਸੀ।ਅੱਖਾਂ ਹਾਥੀ ਵਾਂਗ ਨਿੱਕੀਆਂ ਸਨ। ਦੰਦ ਵੀ ਛੋਟੇ-ਛੋਟੇ ਸਨ। ਸਰੀਰ ਕੁਝ ਭਰਵਾਂ ਸੀ।ਉਹ ਸਮੁੱਚੇ ਤੌਰ ਉੱਤੇ ਪ੍ਰਭਾਵਸ਼ਾਲੀ ਨਹੀਂ ਸੀ ਲੱਗਦੀ ਪਰ ਉਸਦਾ ਕੰਮਾਂ ਧੰਦਿਆਂ ਵਿੱਚ ਸਿਆਣੀ-ਸੁਚੱਜੀ ਤੇ ਹਲੀਮ ਹੋਣਾ ਉਸ ਦੀ ਲਕੀਰ ਲੰਮੀ ਕਰ ਦੇਂਦਾ ਸੀ।

ਸਿਆਲ ਵਿੱਚ ਠੰਢ ਕਰਕੇ ਜਸਜੀਤ ਨੂੰ ਜ਼ੁਕਾਮ ਲੱਗ ਗਿਆ। ਉਸ ਨੂੰ ਕਈ ਵਾਰ ਨੱਕ ਸੁਨਕਣਾ ਪੈਂਦਾ ਸੀ। ਬੰਤੋ ਬੜੀ ਸੁੱਚਮ ਰੱਖਣ ਵਾਲੀ ਸੀ ਉਸ ਨੂੰ ਬੜਾ ਭੈੜਾ ਲੱਗਦਾ। ਉਹ ਉਸ ਲਈ ਓਹੜ-ਪੋਹੜ ਕਰਨ ਲੱਗੀ। ਪਰ ਨਜ਼ਲਾ ਜ਼ੁਕਾਮ ਸੂਤ ਨਾ ਆਇਆ। ਉਸਦਾ ਭਰਾ ਆਇਆ ਤੇ ਬੰਤੋ ਨੂੰ ਪੁੱਛ ਕੇ ਕੁਝ ਦਿਨਾਂ ਲਈ ਮਿਲਣ ਲਈ ਦਿੱਲੀ ਮਾਪਿਆਂ ਕੋਲ ਲੈ ਗਿਆ ਨਾਲੇ ਜਸਜੀਤ ਦਾ ਬੀ.ਏ. ਦਾ ਆਖ਼ਰੀ ਵਰ੍ਹੇ ਦਾ ਇਮਤਿਹਾਨ ਸੀ।

ਕੁਲਤਾਰ ਨੂੰ ਇਸ ਗੱਲ ਦਾ ਧਿਆਨ ਹੀ ਨਹੀਂ ਸੀ। ਉਹ ਤਾਂ ਮਸਤ ਸੀ, ਆਪਣੀ ਵਹੁਟੀ ਨਾਲ ਗੱਲਾਂ ਬਾਤਾਂ ਤੇ ਚੁਹਲ-ਮੁਹਲ ਕਰਨ ਵਿੱਚ। ਉਸ ਲਈ ਇਹ ਦੁਨੀਆ ਨਵੀਂ ਤੇ ਪਿਆਰੀ-ਪਿਆਰੀ ਸੀ। ਉਸਦੇ ਪੇਕੇ ਤੁਰ ਜਾਣ ਨਾਲ ਉਸ ਨੂੰ ਇਕੱਲ ਮਹਿਸੂਸ ਹੋਈ। ਉਸਦਾ ਧਿਆਨ ਜਸਜੀਤ ਦੀ ਗਿਆਰਵੀਂ ਦੀਆਂ ਹੋਰ ਕੁੜੀਆਂ ਨਾਲ ਖਿੱਚੀ, ਲੱਗੀ ਹੋਈ ਤਸਵੀਰ ਵੱਲ ਗਿਆ, ਉਹਨੇ ਨੇੜੇ ਹੋ ਕੇ ਸਹਿਜ ਨਾਲ ਉਹ ਤਸਵੀਰ ਲਾਹੀ। ਉਸਦੀ ਤਸਵੀਰ ਦੇ ਲਾਗੇ ਬੁਲ੍ਹ ਕਰਨ ਲੱਗਾ।

"ਵੇ ਤਾਰ," ਬਾਹਰੋਂ ਬੰਤੋ ਦੀ ਅਵਾਜ਼ ਸੁਣ ਕੇ ਉਹ ਤ੍ਰਬਕ ਗਿਆ।

'ਹਾਂ ਚਾਚੀ, ਤੂੰ ਸੌਣਾ ਨਹੀਂ ਕਿਨੀ ਰਾਤ ਹੋ ਗਈ ਹੈ।"

"ਸੌਨਾਂ ਆਂ ਉਸ ਨੇ ਬੱਤੀ ਬੁਝਾ ਦਿੱਤੀ ਤੇ ਸੌਂ ਗਿਆ।"

ਕੁਲਤਾਰ ਸਕੂਲੋਂ ਆਉਂਦਾ ਮੂੰਹ ਹੱਥ ਧੋ ਕੇ ਆਪਣੇ ਕਮਰੇ ਵਿੱਚ ਬੈਠ ਕੇ, ਬੂਹਾ ਢੋਹ ਕੇ ਜਸਜੀਤ ਨੂੰ ਬੜੀ ਪਿਆਰੀ ਜਿਹੀ ਚਿੱਠੀ ਲਿਖਦਾ ਅਤੇ ਉੱਤਰ ਉਡੀਕਦਾ। ਜਸਜੀਤ ਵੀ ਜੁਆਬ ਓਨਾ ਹੀ ਮੁਹੱਬਤ ਭਰਿਆ ਦੇਂਦੀ ਹੈ। ਪਰ ਨਾਲ ਹੀ ਲਿਖਦੀ,

"ਮੇਰੇ ਪਿਆਰੇ, ਹਿਸਾਰ ਤੋਂ ਦਿੱਲੀ ਤਾਂ ਦੂਰ ਨਹੀਂ, ਦਿਲ ਤਾਂ ਉਸ ਤੋਂ ਵੀ ਨੇੜੇ ਹਨ ਤੇ ਦਿਲਾਂ ਦੀ ਧੜਕਣ ਹੋਰ ਵੀ ਨੇੜੇ। ਮੈਨੂੰ ਵੀ ਘੜੀ ਦਾ ਵਿਛੋੜਾ ਜੁੱਗਾਂ ਦੇ ਸਮਾਨ ਬੀਤਦਾ ਹੈ। ਜੀਅ ਕਰਦਾ ਹੈ ਤੁਸੀਂ ਆਓ ਤੇ ਫੋਰਨ ਲੈ ਜਾਵੋ। ਮਾਪਿਆਂ ਦਾ ਘਰ ਬੇਗਾਨਾ ਲੱਗਦਾ ਹੈ, ਪਰ ਬੈਠੀ ਹਾਂ ਇਮਤਿਹਾਨ ਕਰਕੇ ਆਖ਼ਰੀ ਵਰ੍ਹੇ ਦਾ ਇਮਤਿਹਾਨ ਹੈ ਫਿਰ ਬੀ.ਏ ਪੂਰੀ ਹੋ ਜਾਵੇਗੀ। ਤੇ ਪੂਰੀ ਦੀ ਪੂਰੀ ਤੁਹਾਡਾ ਪਰਛਾਵਾਂ ਬਣ ਕੇ ਰਹਾਂਗੀ।"

ਕੁਲਤਾਰ ਵੀ ਇਸ ਮਜਬੂਰੀ ਨੂੰ ਸਮਝਦਾ ਸੀ। ਫਿਰ ਵੀ ਇੱਕ ਦਿਨ ਉਹ ਸਕੂਲ ਜਾਣ ਦੀ ਥਾਂ ਕ੍ਰਿਸ਼ਨਾ ਬੱਸ ਫੜ ਕੇ ਦਿੱਲੀ ਜਾਂ ਪਹੁੰਚਾ, ਸਿੱਧਾ ਉਸਦੇ ਕਾਲਜ ਦੋ ਕੁ ਘੰਟੇ ਜਸਜੀਤ ਨਾਲ ਪਾਰਕ ਜਾਂ ਕਿਸੇ ਰੈਸਟੋਰਾਂ ਵਿੱਚ ਬਿਤਾ ਕੇ, ਮੇਜ਼ ਦੇ ਹੇਠਾਂ ਪੈਰਾਂ ਨਾਲ ਸ਼ਰਾਰਤਾਂ ਕਰਕੇ ; ਉਸਦਾ ਹੱਥ ਘੁੱਟ ਕੇ, ਪਿਆਰ ਨਾਲ ਪਲੋਸ ਕੇ, ਉਠ ਕੇ ਹਉਕਾ ਭਰ ਕੇ ਤੁਰ ਪਿਆ। ਜਸਜੀਤ ਉਸ ਦੀ ਜਾਂਦੇ ਦੀ ਪਿੱਠ ਵੇਖ ਕੇ ਖ਼ੁਸ਼ੀ ਵਿੱਚ ਮੂੰਹ ਵਿੱਚ ਰੁਮਾਲ ਦੀ ਕੰਨ੍ਹੀ ਲੈ ਕੇ ਮਸਤ, ਕਾਲਜ ਦੀ ਛੁੱਟੀ ਦੇ ਟਾਈਮ ਘਰ ਪਹੁੰਚ ਗਈ, ਬਦਲੀ-ਬਦਲੀ।

"ਭੈਣ ਮੈਨੂੰ ਅੰਗਰੇਜ਼ੀ ਦਾ ਪਾਠ ਸਮਝਾ ਦੇਂਗੀ ?" ਜਸਬੀਰ ਨੇ ਕਿਹਾ।

"ਭੈਣ ਮੇਰੀ ਗੱਲ ਦਾ ਜੁਆਬ ਨਹੀਂ ਦਿੱਤਾ।"

"ਹਾਂ, ਕਿਹੜੀ ਗੱਲ ਦਾ ?"

"ਲੈ ਤੂੰ ਮੇਰੀ ਗੱਲ ਸੁਣਦੀ ਵੀ ਨਹੀਂ, ਜੇ ਕਲ ਮੈਡਮ ਨੇ ਪੁੱਛਿਆ ਤਾਂ ਮੈਨੂੰ ਡਾਂਟ ਪਏਗੀ। ਅੰਗਰੇਜ਼ੀ ਦੀ ਮੈਡਮ ਬੜੀ ਸਖ਼ਤ ਏ।" ਸਤਵੀਂ ਵਿੱਚ ਪੜ੍ਹਦੀ ਜਸਬੀਰ ਪਤਾ ਨਹੀਂ ਹੋਰ ਕਿੰਨਾਂ ਚਿਰ ਬੋਲਦੀ ਰਹਿੰਦੀ ਪਰ ਜਸਜੀਤ ਨੇ ਉਸਦੀ ਗੱਲ ਵਿੱਚੋਂ ਹੀ ਟੋਕ ਦਿੱਤੀ ਤੇ ਕਿਹਾ,

"ਲਿਆ ਕਿਤਾਬ ਤੇ ਸਮਝ ਲੈ, ਐਵੇਂ ਬੋਲੀ ਨਾ ਜਾ।"

ਉਹ ਚਾਹੁੰਦੀ ਸੀ ਕਿ ਕੁਲਤਾਰ ਦੀ ਮਿਲਣੀ ਦਾ ਨਸ਼ਾ ਨਾ ਟੁੱਟੇ। ਪਰ ਉਹ ਇਹ ਵੀ ਨਹੀਂ ਸੀ ਚਾਹੁੰਦੀ ਕਿ ਚੋਰੀ ਦੇ ਖਾਧੇ ਗੁੜ ਦਾ, ਉਸਦੇ ਹਾਵ-ਭਾਵ ਤੋਂ ਕਿਸੇ ਨੂੰ ਪਤਾ ਲੱਗੇ। ਸੋ ਉਹ ਜਸਬੀਰ ਨੂੰ ਪੜ੍ਹਾ ਕੇ ਹੋਰ ਕੰਮ ਕਰਦੀ ਸੋਚਣ ਲੱਗੀ ਕਿ ਕਦੋਂ ਇਮਤਿਹਾਨ ਸ਼ੁਰੂ ਹੋਣਗੇ ਤੇ ਕਦੋਂ ਮੁਕਣਗੇ ?

## 5

ਜਸਬੀਰ ਨੇ ਕੁਲਤਾਰ ਨੂੰ ਚਿੱਠੀ ਭੇਜ ਕੇ ਦੱਸ ਦਿੱਤਾ ਕਿ 15 ਮਈ ਸ਼ਨਿਚਰਵਾਰ ਨੂੰ ਉਸਦੇ ਪੇਪਰ ਮੁੱਕ ਜਾਣੇ ਨੇ। ਉਸ ਨੇ ਮਾਂ ਨਾਲ ਸਲਾਹ ਬਣਾ ਕੇ ਉਸੇ ਦਿਨ ਜਾਣ ਦੀ ਵਿਉਂਤ ਬਣਾਈ। ਉਹ ਜਾ ਟਪਕਿਆ ਸੂਰਜ ਡੁੱਬਣ ਤੋਂ ਪਹਿਲਾਂ ਹੀ। ਉਹ ਸਾਰਿਆਂ ਨੂੰ ਬੜੇ ਪਿਆਰ ਸਤਿਕਾਰ ਨਾਲ ਮਿਲਿਆ। ਸੱਸ ਸਹੁਰੇ ਦੇ ਪੈਰੀਂ ਹੱਥ ਲਾਇਆ। ਸੱਸ ਨੇ ਮੱਥਾ ਚੁੰਮਿਆਂ, ਸਹੁਰੇ ਨੇ ਪਿੱਠ ਤੇ ਹੱਥ

ਫੇਰਿਆ। ਜਸਜੀਤ ਦੇ ਦੋਵੇਂ ਭਰਾ ਗਰਮ ਜੋਸ਼ੀ ਨਾਲ ਮਿਲੇ ਦੋਵੇਂ ਭਰਜਾਈਆਂ ਵੀ।

ਜਸਬੀਰ ਸੰਗਦੀ-ਸੰਗਦੀ ਹੱਥ ਜੋੜ ਕੇ ਖਲੋ ਗਈ। ਕੁਲਤਾਰ ਨੇ ਸੱਦ ਕੇ ਨੇੜੇ ਕੀਤਾ ਤੇ ਕਿਹਾ,

"ਪੜ੍ਹਨੀ ਹੁੰਦੀ ਏ ?

"ਹਾਂ।"

"ਕਿੰਨਵੀਂ ਵਿੱਚ ?"

"ਸੱਤਵੀਂ ਵਿੱਚ।" "ਮੈਨੂੰ ਵੀ ਪੜ੍ਹਾ ਦਏਗੀ ?"

"ਤੁਸੀਂ ਤਾਂ ਐਨੇ ਵੱਡੇ ਹੋ ਮੈਂ ਕਿਵੇਂ ਪੜ੍ਹਾਵਾਂਗੀ ?"

"ਜੀਜਾ ਜੀ ਭੈਣ ਜੀ ਨੂੰ ਕਹੋ ਪੜ੍ਹਾ ਦੇਵੇ ?"

"ਉਸਨੂੰ ਪੜ੍ਹਾਉਣਾ ਆਉਂਦਾ ਏ। ਮੈਨੂੰ ਅੰਗਰੇਜ਼ੀ ਵੀ ਪੜ੍ਹਾ ਦੇਂਦੀ ਏ ਬੜੀ ਚੰਗੀ".....ਉਹ ਪਤਾ ਨਹੀਂ ਹੋਰ ਕਿੰਨਾਂ ਚਿਰ ਗੱਲਾਂ ਕਰਦੀ ਰਹਿੰਦੀ ਕਿਉਂਕਿ ਉਹ ਖੁਲ੍ਹ ਗਈ ਸੀ। ਉਦੋਂ ਹੀ ਉਸਨੂੰ ਜਸਜੀਤ ਨੇ ਆਵਾਜ਼ ਮਾਰੀ ਤੇ ਚਲੀ ਗਈ।

ਕੁਲਤਾਰ ਰਾਤ ਰਿਹਾ। ਉਸਦਾ ਜੀਅ ਕਰੇ। ਜਸਜੀਤ ਨਾਲ ਇਕੱਲਿਆਂ ਗੱਲ ਕਰਨ ਦਾ ਮੌਕਾ ਮਿਲੇ। ਪਰ ਉਸ ਨੇ ਦਾਅ ਲਾ ਕੇ ਇਕੱਲੇ ਨੂੰ ਵੇਖ ਕੇ ਕੋਲ ਆ ਕੇ ਕਿਹਾ, "ਇਹ ਮੇਰਾ ਪੇਕਾ ਹੈ। ਕਲ੍ਹ ਤੁਹਾਡੇ ਨਾਲ ਚਲੀ ਜਾਣਾ ਹੈ। ਤੁਹਾਡੀ ਹੀ ਹਾਂ, ਏਨਾ ਚਿਰ ਹੋਰ ਸਹੀ। ਬੇਸਬਰੇ ਨਾ ਹੋਵੋ। ਸਜ਼ਾ ਭੁਗਤੋ, ਭੇਜਣ ਦੀ", ਕਹਿੰਦੀ ਸ਼ਰਾਰਤ ਨਾਲ ਵੇਖ ਕੇ ਤੁਰਦੀ ਹੋਈ।

ਉਹ ਰਾਤ ਤਾਰਿਆਂ ਦੀ ਛਾਵੇਂ, ਕਦੀਂ ਤਾਰੇ ਗਿਣਦਾ, ਕਦੀਂ ਪਾਸੇ ਪਰਤਦਾ ਪਤਾ ਨਹੀਂ ਕਦੋਂ ਸੌ ਗਿਆ। ਅਗਲੇ ਦਿਨ ਉਠ ਕੇ ਤਿਆਰੀ ਕਰਦਿਆਂ ਕਰਾਉਂਦਿਆਂ ਦੁਪਿਹਰ ਹੋ ਗਈ। ਸਾਰਿਆਂ ਨੇ ਬੜਾ ਮਾਣ ਕੀਤਾ। ਸਕੂਟਰ ਫੜ ਕੇ ਜਖ਼ੀਰੇ ਪਹੁੰਚੇ ਉਥੋਂ ਬਸ ਫੜੀ ਹਿਸਾਰ ਦੀ। ਦੋਹਾਂ ਦੀਆਂ ਕੁਝ ਅੱਖਾਂ ਅੱਖਾਂ ਨਾਲ ਗੱਲਾਂ ਹੋਣ ਲੱਗੀਆਂ। ਕੁਝ ਦੋਂਹ ਵਾਲੀ ਸੀਟ ਹੋਣ ਕਰਕੇ ਹੱਥ ਵੀ ਕਰਾਮਾਤ ਵਿਖਾਉਂਦੇ ਸਨ। ਜਦੋਂ ਕਿਤੇ ਬੱਸ ਉਛਲ ਪੈਂਦੀ ਤਾਂ ਕੁਲਤਾਰ ਜਾਣ ਕੇ ਜਸਜੀਤ ਉੱਤੇ ਡਿੱਗਣ ਦਾ ਮੌਕਾ ਨਾ ਖੁੰਝਾਉਂਦਾ। ਉਹ ਵੀ ਅੱਗੋਂ ਖ਼ੁਸ਼ੀ ਮਾਨਣ ਦਾ ਹੁੰਗਾਰਾ ਦੇਂਦੀ।

ਜਦੋਂ ਉਹ ਹਿਸਾਰ ਘਰ ਪਹੁੰਚੇ ਤਾਂ ਸੂਰਜ ਉਹਨਾਂ ਦੀ ਹੀ ਉਡੀਕ ਕਰ ਰਿਹਾ ਸੀ। ਤੇ ਹੌਲੀ-ਹੌਲੀ ਦੁਮੇਲ ਵਿੱਚ ਹੇਠਾਂ ਜਾਂਦਾ ਗਿਆ।

ਘਰ ਪਹੁੰਚੇ ਮਾਂ ਬੰਤੋ ਲਈ ਚੰਨ ਚੜ੍ਹ ਗਿਆ। ਜੈਮਲ ਸਿੰਘ ਖ਼ੁਸ਼ ਸੀ ਤੇ ਸਰਦਾਰ ਸਿੰਘ ਨੂੰ ਤਾਂ ਚਾਅ ਚੜ੍ਹ ਗਿਆ।

"ਤੇਰੀ ਪੜ੍ਹਾਈ ਕਿਵੇਂ ਚਲ ਰਹੀ ਏ", ਜਸਜੀਤ ਨੇ ਸਰਦਾਰ ਨੂੰ ਪੁੱਛਿਆ ?

"ਠੀਕ ਠਾਕ," ਉਸਦਾ ਜੁਆਬ ਸੀ।

"ਇਹ ਖੇਡਦਾ ਬਹੁਤ ਏ," ਕੁਲਤਾਰ ਨੇ ਆਪਣੀ ਵਾਹੀ।

"ਭਾ ਜੀ ਪੜ੍ਹਦਾ ਵੀ ਹਾਂ ਤੇ ਖੇਡਦਾ ਵੀ, ਮੈਂ ਸਕੂਲ ਦੀ ਫੁਟਬਾਲ ਦੀ ਟੀਮ ਦਾ ਕੈਪਟਨ ਆਂ।"

"ਪੜ੍ਹੀ ਚੱਲ ਜਿੰਨਾਂ ਜੀਅ ਕਰਦਾ ਈ ਆਪਣੇ ਭਾ ਜੀ ਤੋਂ ਅੱਗੇ ਵੱਧ ਜਾ,

ਖੇਡਾਂ ਤੇ ਪੜ੍ਹਾਈ ਵਿੱਚ," ਜਸਜੀਤ ਨੇ ਗੱਲ ਅੱਗੇ ਵਧਾਈ। ਉਹ ਉਠੀ ਤੇ ਚੌਂਕੇ ਵੱਲ ਵਧੀ ਤਾਂ ਬੰਤੋ ਨੇ ਕਿਹਾ, "ਕੁੜੇ ਬੈਠ ਹੁਣੇ ਤਾਂ ਆਈ ਏਂ ਮੈਂ ਕੰਮ ਕਰਦੀ ਆਂ।"

"ਮਾਤਾ ਜੀ ਤੁਸੀਂ ਹੀ ਕੀਤਾ ਏ ਅੱਜ ਤੱਕ। ਕੋਈ ਨਹੀਂ, ਹੁਣ ਆਰਾਮ ਕਰੋ।" ਤੇ ਉਹ ਚੁੱਲ੍ਹੇ ਵਿੱਚ ਅੱਗ ਬਾਲਣ ਲੱਗ ਲੱਗੀ। ਲੱਕੜਾਂ ਕੁਝ ਸਿੱਲ੍ਹੀਆਂ ਸਨ। ਉਸਨੇ ਪਹਿਲਾਂ ਬੂਰਾ ਪਾਇਆ, ਫਿਰ ਕੁਝ ਛੌਡੇ ਤੇ ਤੀਲੀ ਨਾਲ ਅੱਗ ਬਾਲ ਕੇ ਬੂਰੇ ਨੂੰ ਲਾਈ, ਛੌਡਿਆਂ ਤੇ ਲੱਕੜਾਂ ਰੱਖੀਆਂ ਤਾਂ ਅੱਗ ਬੁਝਣ ਲੱਗੀ। ਜਸਜੀਤ ਨੇ ਫੂਕਣੀ ਨਾਲ ਫੇਰ ਬਾਲ ਲਈ। ਪਰ ਉਸਦੀਆਂ ਅੱਖਾਂ ਤੱਕ ਕੌੜਾ ਧੂਆਂ ਅਸਰ ਵਿਖਾ ਰਿਹਾ ਸੀ। ਕੁਲਤਾਰ ਵੇਖ ਕੇ ਪਰੇਸ਼ਾਨ ਸੀ। ਪਰ ਕੀ ਕਰਦਾ !

ਉਸ ਨੇ ਧੂਏਂ ਤੋਂ ਸਟੋਵ ਲੈ ਆਂਦਾ ਤੇ ਮਿੱਟੀ ਦੇ ਤੇਲ ਦਾ ਵੀ ਪ੍ਰਬੰਧ ਵੀ ਕਰ ਦਿੱਤਾ ਇਸ ਨਾਲ ਕੰਮ ਛੇਤੀ ਵੀ ਹੁੰਦਾ ਤੇ ਧੂਆਂ ਵੀ ਪਿੱਛਾ ਛੱਡ ਗਿਆ।

* * *

ਕੁਝ ਦਿਨਾਂ ਬ਼ਾਅਦ ਪਿੰਡੋਂ ਕੁਲਤਾਰ ਦੀ ਚਾਚੀ ਆ ਗਈ। ਉਸਨੇ ਬੰਤੋ ਨੂੰ ਪੁਛਿਆ ਨੂੰਹ ਗਈ ਕਿੰਨੇ ਦਿਨ ਰਹੇਗੀ ਤਾਂ ਕੋਲੋਂ ਜਸਜੀਤ ਨੇ ਕਿਹਾ,

"ਚਾਚੀ ਜੀ ਇੱਥੇ ਹੀ ਹਾਂ ਤੁਹਾਡੇ ਚਰਨਾਂ ਵਿੱਚ ਪਰ ਜਦ ਬੀ.ਏ. ਦਾ ਨਤੀਜਾ ਆਇਆ ਤਾਂ ਸਰਟੀਫਿਕੇਟ ਲੈਣ ਲਈ ਜਾਣਾ ਪੈਣਾ ਹੈ।"

"ਲੈ ਮਸਾਂ ਮਸਾਂ ਤੇਰੇ ਆਉਣ ਨਾਲ ਬੇਬੇ ਦਾ ਸੁਖ ਬਣਿਆ ਏ। ਨਹੀਂ ਤਾਂ ਇਹ ਤਾਂ ਮਿੱਟੀ ਨਾਲ ਮਿੱਟੀ ਹੁੰਦੀ ਰਹੀ ਹੈ। ਕਦੀ ਕੱਚਾ ਘਰ ਲਿੰਬਣਾ, ਕਦੀਂ ਛੱਤ ਲਿੰਬਣੀ ਤੇ ਘਰ ਦਾ ਕੰਮ ਵੱਖਰਾ," ਚਾਚੀ ਕਹਿਣ ਲੱਗੀ।

"ਮੈਨੂੰ ਪਤਾ ਹੁੰਦਾ ਕਿ ਤੂੰ ਇੰਝ ਤਾਣਾ-ਤਣੀ ਜਾਣਾ ਹੈ ਤਾਂ ਮੈਂ ਇਸਨੂੰ ਕਹਿ ਦੇਂਦੀ ਬੇਬੇ ਤੂੰ ਅਜੇ ਮੁੰਡਾ ਦਾ ਵਿਆਹ।"

ਉਸ ਨੂੰ ਪੜ੍ਹਾਈ ਬਾਰੇ ਤਾਂ ਕੁਝ ਪਤਾ ਨਹੀਂ ਸੀ। ਸੋ ਉਸ ਨੇ ਆਪਣੀ ਗੱਲ ਵਾਹ ਦਿੱਤੀ। ਜਸਜੀਤ ਨੇ ਗੱਲ ਭੁੰਜੇ ਨਾਂ ਪੈਣ ਦਿੱਤੀ ਤੇ ਕਿਹਾ,

"ਚਾਚੀ ਜੀ ਮੈਨੂੰ ਵੀ ਪਤਾ ਹੁੰਦਾ ਤਾਂ ਮੈਂ ਵੀ ਵਿਆਹ ਨਹੀਂ ਕਰਵਾਉਣਾ?"

"ਚੰਗਾ ਕੁੜੇ, ਹੁਣ ਨਾਂ ਕਿਤੇ ਛੱਡ ਜਾਵੀਂ।"

ਗੱਲ ਤਾਂ ਹਾਸੇ ਵਿੱਚ ਪੈ ਗਈ ਪਰ ਜਸਜੀਤ ਝੇਂਪ ਗਈ। ਉਦੋਂ ਹੀ ਖੰਘੂਰਾ ਮਾਰ ਕੇ ਜੈਮਲ ਸਿੰਘ ਅੰਦਰ ਆਇਆ।

## 6

ਸਵੇਰੇ ਹੀ ਸਾਈਕਲ ਉੱਤੇ ਕੰਮ ਤੇ ਜਾਂਦੇ ਜੈਮਲ ਸਿੰਘ ਦਾ ਸਾਈਕਲ ਹਵਾ ਨਾਲ ਗੱਲਾਂ ਕਰ ਰਿਹਾ ਸੀ। ਉਸਦਾ ਚਿਹਰਾ ਖਿੜਿਆ ਖਿੜਿਆ ਸੀ। ਉਹ ਰੱਬ ਦੇ ਸ਼ੁਕਰਾਨੇ ਵਜੋਂ ਕਈ ਵਾਰ ਅੱਖਾਂ ਮੀਟ ਲੈਂਦਾ ਤੇ ਸਿਰ ਝੁਕਾ ਦਿੰਦਾ।

"ਪਾਤਸ਼ਾਹ ਤੂੰ ਬੇਅੰਤ ਹੈ, ਤੇਰੀ ਮਹਿਮਾ ਅਪਰੰਪਾਰ ਹੈ। ਧੰਨ ਹੈ, ਤੂੰ ਜਿਸ

ਮੇਰੇ ਤੇ ਕਿਰਪਾ ਕੀਤੀ ਮੇਰੀ ਕੁਲ ਵਧਾਈ ਏ।" ਉਹ ਪੈਂਡਲ ਮਾਰਦਾ ਆਪਣੇ ਆਪ ਨਾਲ ਗੱਲਾਂ ਕਰੀ ਜਾਂਦਾ।

"ਚਾਚਾ ਤੂੰ ਕੀਹਦੇ ਨਾਲ ਗੱਲਾਂ ਕਰਦਾ ਸੀ। ਬਹੁਤ ਖ਼ੁਸ਼ ਹੈਂ ?" ਉਹ ਸ਼ਾਇਦ ਹੋਰ ਆਪਣੇ ਰੰਗ ਵਿੱਚ ਰੰਗਿਆ ਰਹਿੰਦਾ ਪਰ ਬਲਵੰਤ ਦੇ ਬੋਲਾਂ ਨੇ ਉਸ ਨੂੰ ਸੁਚੇਤ ਕਰ ਦਿੱਤਾ।

"ਗੱਲ ਹੀ ਐਸੀ ਏ। ਦਾਤੇ ਨੇ ਕਿਰਪਾ ਕੀਤੀ ਏ ਮੈਂ ਦਾਦਾ ਬਣ ਗਿਆਂ। ਮੇਰੇ ਘਰ ਪੋਤਾ ਹੋਇਆ ਹੈ।"

"ਮੈਂ ਵੀ ਤਾਇਆ ਬਣਿਆਂ।" ਫੇਰ ਬਲਵੰਤ ਦੀ ਗੱਲ ਸੁਣਨ ਤੋਂ ਪਹਿਲਾਂ ਹੀ ਜੈਮਲ ਸਿੰਘ ਦਾ ਸਾਈਕਲ ਔਹ ਗਿਆ ਔਹ ਗਿਆ ਔਹ ਗਿਆ।

"ਚਾਚੀ ਮੱਥਾ ਟੇਕਦਾਂ ! ਮੇਰਾ ਭਤੀਜਾ ਕਿੱਥੇ ਆ। ਚਾਚਾ ਤਾਂ ਭੱਜ ਗਿਆ ਲੱਡੂ ਖਆਉਣ ਦਾ ਮਾਰਾ," ਬਲਵੰਤ ਨੇ ਘਰ ਜਾ ਕੇ ਬੰਤੋ ਨੂੰ ਕਿਹਾ।

"ਵੇ ਬੰਤਿਆ ਲੱਡੂ ਤੇਰੇ ਨਾਲੋਂ ਚੰਗੇ ਆ। ਮੈਂ ਤਾਂ ਘਰ ਘਰ ਵੰਡਣੇ ਆਂ। ਤੇਰਾ ਭਤੀਜਾ ਠੰਢ ਮਨਾਉਂਦਾ ਏ। ਸੋ ਜੁੱਲੇ ਵਿੱਚ ਵਲ੍ਹੇਟ ਕੇ ਪਾਇਆ ਏ। ਧੁੱਪ ਚੜ੍ਹਦੀ ਆ ਕੇ ਪਿਆਰ ਦੇ ਲਏ। ਆਹ ਪਰਸ਼ਾਦ ਤਾਂ ਲਈ ਜਾ ਪਤਾਸਿਆਂ ਦਾ।" "ਲਿਆ, ਉਂਜ ਕੋਈ ਨਹੀਂ ਚਾਚੀ ਮੈਂ ਫੇਰ ਵੀ ਆਊਂ ਤੇਰੀ ਨੂੰਹ ਨਾਲ", ਤੇ ਉਹ ਚਲਦਾ ਹੋਇਆ ।

ਬੰਤੋ ਨੇ ਛੋਟੀ ਕੁੜੀ ਪ੍ਰੀਤੋ ਨੂੰ ਕੁਝ ਦਿਨ ਪਹਿਲਾਂ ਹੀ ਸੱਦ ਲਿਆ ਸੀ ਦਿਨ ਨੇੜੇ ਆਉਂਦੇ ਵੇਖ ਕੇ। ਪੋਤਰਾ ਹੋਇਆ ਤਾਂ ਹਸਪਤਾਲ ਸੀ ਪਰ ਉਸਨੂੰ ਘਰ ਲਿਆ ਕੇ ਬੰਤੋ ਨੂੰ ਵਧਾਈ ਦੇਣ ਵਾਲਿਆਂ ਦਾ ਮੂੰਹ ਮਿੱਠਾ ਕਰਵਾਉਣ ਲਈ ਪਤਾਸੇ ਵੀ ਮੰਗਵਾਏ ਸਨ।

ਕੁਲਤਾਰ ਦੇ ਭੁੰਜੇ ਪੈਰ ਨਹੀਂ ਸਨ ਲੱਗਦੇ। ਉਸਨੂੰ ਜਸਜੀਤ ਹੋਰ ਵੀ ਚੰਗੇਰੀ ਲੱਗਦੀ ਸੀ। ਉਹ ਪੁੱਤਰ ਨੂੰ ਖਿਡਾਉਂਦਾ ਰਹਿੰਦਾ। ਉਹ ਸਕੂਲੋਂ ਸਿੱਧਾ ਘਰ ਆਉਂਦਾ ਤੇ ਜਸਜੀਤ ਦੀ ਮੰਜੀ ਦੁਆਲੇ ਘੁੰਮਦਾ ਰਹਿੰਦਾ। ਰੋਟੀ ਵੀ ਉੱਥੇ ਬੈਠਾ ਹੀ ਖਾਂਦਾ।

"ਭਲਾ ਆਪਣਾ ਮੁੰਡਾ ਕਿਹਦੇ ਤੇ ਹੈ ?" ਨੱਕ ਤਾਂ ਤੁਹਾਡੇ ਤੇ ਲੱਗਦਾ ਏ, "ਤੇ ਗੋਰਾ-ਗੋਰਾ ਰੰਗ ਤੇਰੇ ਉੱਤੇ, ਤੇਰੇ ਵਰਗਾ ਏ ਮਲੂਕ ਜਿਹਾ ਕੂਲਾ-ਕੂਲਾ।"

"ਜੇ ਧੀ ਹੋ ਜਾਂਦੀ ਤਾਂ ?" "ਉਹ ਵੀ ਰੱਬ ਦੀ ਦਾਤ ਹੈ। ਪਰ ਮੈਨੂੰ ਪਤਾ ਸੀ ਤੂੰ ਇਹ ਮਿੱਠਾ ਮੇਵਾ ਹੀ ਦੇਵੇਂਗੀ। ਜੇ ਮੇਰੇ ਵੱਡੇ ਭਰਾ ਜਿਉਂਦੇ ਰਹਿੰਦੇ ਤਾਂ ਸਰਦਾਰ ਦੇ ਹਾਣ ਦੇ, ਚਾਚੀ ਦੇ ਪੋਤੇ ਹੁੰਦੇ। ਉਹਨਾਂ ਦੇ ਭਾਗ ਜਾਗ ਪਏ।"

"ਤੇ ਮੇਰੇ ਵੀ।"

"ਤੂੰ ਤਾਂ ਜਦ ਦੀ ਆਈ ਏ ਇਸ ਘਰ ਨੂੰ ਭਾਗ ਲਾ ਦਿੱਤੇ ਨੇ। ਚਾਚੀ ਤੇਰੇ ਤੇ ਬੜੀ ਖੁਸ਼ ਏ। ਤੇ ਇਹਨੇ ਤਾਂ....."

"ਚਲੋ ਹੁਣ ਨਜ਼ਰ ਨਾ ਲਾ ਦਿਓ ਜੇ। ਹਟੋ ਪਰਾਂ, ਮੈਂ ਇਸ ਦਾ ਪੋਤੜਾ ਬਦਲ ਲਵਾਂ। ਨਾਲੇ ਮੈਂ ਇਸ ਨੂੰ ਦੁੱਧ ਚੁੰਘਾਉਣਾ ਏਂ।"

ਜਸਜੀਤ ਦੀ ਮਾਂ ਗੁਰਬਚਨ ਕੌਰ ਨੂੰ ਉਹ ਭਾਬੀ ਜੀ ਕਹਿੰਦੀ ਸੀ, ਵਿਅੰਮ

ਲੈ ਕੇ ਆਈ, ਕਪੜੇ ਪੰਜੀਰੀ ਆਦਿ। ਬੰਤੋ ਉਸ ਨੂੰ ਬੜੇ ਚਾਅ ਨਾਲ ਮਿਲੀ। ਜੀਤੋ ਵੀ ਆ ਗਈ ਸੀ। ਜੀਤੋ, ਪ੍ਰੀਤੋ ਦੋਵੇਂ ਮਾਸੀ ਜੀ ਲਈ ਚਾਹ ਪਾਣੀ ਦਾ ਪ੍ਰਬੰਧ ਕਰਨ ਲੱਗੀਆਂ। ਕੁੜਮਣੀਆਂ ਵਧਾਈਆਂ ਦੇ, ਲੈ ਕੇ ਸੁਖ ਸਾਂਦ ਪੁੱਛ ਕੇ ਗਲਾਂ ਕਰਨ ਲੱਗੀਆਂ।

"ਹੋਰ ਭਾਬੀ ਕੀ ਹਾਲ ਹੈ ਭਾਪਾ ਜੀ ਦਾ, ਮੇਰੇ ਭਰਾਵਾਂ ਭਰਜਾਈਆਂ ਦਾ।" ਮਾਵਾਂ ਧੀਆਂ ਨੂੰ ਗੱਲਾਂ ਲਈ ਛੱਡ ਘਰ ਦੇ ਜੀਅ ਕੰਮ ਧੰਦਾ ਕਰਨ ਲੱਗੇ।

"ਠੀਕ ਏ ! ਮੈਂ ਤੇਰੀ ਛੋਟੀ ਭਰਜਾਈ ਨੂੰ ਜਾ ਕੇ ਦੱਸਿਆ, ਜਸਜੀਤ ਘਰ ਕਾਕਾ ਹੋਇਆ ਏ।"

'ਫੇਰ ?'

"ਉਹ ਕਹਿਣ ਲੱਗੀ ਅਗਲੇ ਸਾਲ ਮੇਰੇ ਘਰ ਵੀ ਹੋ ਜਾਏਗਾ।"

ਜਸਜੀਤ ਦੇ ਬੁਲ੍ਹ ਇਸ ਤਰ੍ਹਾਂ ਫਰਕ ਗਏ ਕਿ ਪਛਾਨਣਾ ਔਖਾ ਸੀ ਕਿ ਉਹ ਭਰਜਾਈ ਦੇ ਸ਼ਬਦਾਂ ਤੇ ਖ਼ੁਸ਼ ਹੋਈ ਹੈ ਕਿ ਵਿਅੰਗ ਕਰ ਰਹੀ ਹੈ ਜਾਂ ਉਸ ਦਾ ਗੁੱਸਾ ਕਰ ਰਹੀ ਏ।

"ਕੋਈ ਨਹੀਂ ਤੂੰ ਉਸ ਬਾਰੇ ਨਾ ਸੋਚ ਰੱਬ ਤੈਨੂੰ ਘਰ ਸੁਖ ਦੇਵੇਂ।"

"ਉਹ ਤਾਂ ਤੁਸੀਂ ਵੇਖ ਹੀ ਰਹੇ ਹੋ ਸਾਰਾ ਪਰਵਾਰ ਕਿੰਨਾਂ ਖ਼ੁਸ਼ ਏ। ਮੈਨੂੰ ਭੁੰਜੇ ਪੈਰ ਨਹੀਂ ਲਾਉਣ ਦਿੰਦੇ। ਮਾਤਾ ਜੀ ਕਹਿੰਦੇ ਹਨ ਕੁੜੇ ਬੈਠੀ ਰਹੁ ਸਾਡੇ ਪੋਤਰੇ ਨੂੰ ਸਾਂਭ, ਸਵਾ ਮਹੀਨੇ ਬਾਅਦ ਅੰਮ੍ਰਿਤ ਛਕਾਵਾਂਗੇ।"

"ਤੂੰ ਥਾਂ ਪਰ ਥਾਂ ਸਭ ਦਾ ਆਦਰ ਮਾਣ ਵੱਧ ਤੋਂ ਵੱਧ ਕਰਦੀ ਰਹੀਂ।"

"ਚੰਗਾ, ਜਸਬੀਰ ਨੂੰ ਲਈ ਆਉਂਦੇ।" "ਉਸ ਦੇ ਇਮਤਿਹਾਨ ਨੇੜੇ ਨੇ ਛੁੱਟੀਆਂ ਵਿੱਚ ਛੱਡ ਜਾਵਾਂਗੇ ਚਾਰ ਦਿਨ ਭਣੇਵੇਂ ਨੂੰ ਖਿਡਾ ਜਾਏਗੀ।"

ਗੱਲਾਂ ਦਾ ਸਿਲਸਿਲਾ ਚਲਦਾ ਰਹਿੰਦਾ ਜੇ ਪ੍ਰੀਤੋ ਅਵਾਜ਼ ਨਾ ਮਾਰਦੀ ਕਿ ਮਾਸੀ ਜੀ ਪਰਸਾਦਾ ਤਿਆਰ ਏ, ਮੈਂ ਗਰਮ ਗਰਮ ਲਿਆ ਰਹੀ ਆਂ।

ਪਰਸਾਦਾ ਦੇਣ ਆਈ ਨੇ ਹੋਰ ਕਿਹਾ, "ਮਾਸੀ ਜੀ ਤੁਹਾਡੀ ਲਿਆਂਦੀ ਪੰਜੀਰੀ ਬੜੀ ਸੁਆਦ ਏ। ਚਾਚੀ ਤਾਂ ਆਖਦੀ ਸੀ ਤੇਰੀ ਭਰਜਾਈ ਨੇ ਖਾਣੀ ਏ, ਪਰ ਸੁਆਦ ਵੇਖਣ ਵਿਚ ਕੀ ਹਰਜ ਏ।"

"ਖਾਓ ! ਰੱਜ ਰੱਜ, ਮੈਂ ਹੋਰ ਭੇਜ ਦਿਆਂਗੀ।" ਅਗਲੇ ਦਿਨ ਗੁਰਬਚਨ ਕੌਰ ਨੇ ਦਿੱਲੀ ਦੀ ਤਿਆਰੀ ਕਰ ਲਈ ਤੇ ਜਾਂਦੀ ਜਾਂਦੀ ਉਹਲੇ ਵਿੱਚ ਆਪਣੀ ਧੀ ਨੂੰ ਦਸ ਗਈ ਕਿ "ਤੇਰੇ ਭਰਾ ਗੁਰਦੇਵ ਤੇ ਸੁਰਿੰਦਰ ਅੱਡ ਹੋ ਗਏ ਨੇ ਉਹ ਜਦੋਂ ਵੀ ਆਉਂਦੇ ਨੇ, ਨੱਕੋ ਨੂੰਹੇ ਡੋਗਦੇ ਨੇ, ਤੇਰੇ ਭਾਪੇ ਨੂੰ ਵਧ ਘਟ ਬੋਲਦੇ ਨੇ ਤੇ ਲੜ ਕੇ ਜਾਂਦੇ ਨੇ। ਪਿਛਲੇ ਹਫਤੇ ਤਾਂ ਛੋਟਾ ਸੁਰਿੰਦਰ ਐਨਾ ਕਹਿ ਗਿਆ ਕਿ ਮੈਂ ਤੁਹਾਡੀ ਵਿਆਹੀ ਕੁੜੀ ਘਰ ਬਿਠਾ ਦੇਣੀ ਏ। ਪਰ ਤੂੰ ਫਿਕਰ ਨਾ ਕਰ ਆਪੇ ਸਭ ਠੀਕ ਹੋ ਜਾਏਗਾ।"

ਗੁਰਬਚਨ ਕੌਰ ਤਾਂ ਚਲੀ ਗਈ ਪਰ ਜਸਜੀਤ ਉਦਾਸ ਸੋਚਣ ਲੱਗ ਪਈ, "ਮੈਂ ਤਾਂ ਕਿਸੇ ਨੂੰ ਕੁਝ ਨਹੀਂ ਕਹਿੰਦੀ, ਨਾ ਭਰਾਵਾਂ ਤੋਂ ਮੰਗਦੀ ਆਂ ਨਾ ਆਸ ਰਖਨੀ ਆਂ।" ਤੇ ਉਸ ਨੂੰ ਇੱਕ ਲੋਕ ਬੋਲੀ ਯਾਦ ਆਈ :

ਭੈਣਾਂ ਵਰਗਾ ਸਾਕ ਨਾ ਕੋਈ
ਟੁੱਟ ਕੇ ਨਾ ਬਹਿ ਜੀਂ ਵੀਰਨਾ।

ਜੈਮਲ ਸਿੰਘ ਦੇ ਪਰਵਾਰ ਨੇ ਮੁੰਡੇ ਦਾ ਨਾਂ ਸਤਪਾਲ ਸਿੰਘ ਰਖਿਆਂ ਸੱਤ ਨੂੰ ਪਾਲਣ ਵਾਲਾ। ਉਸ ਦੇ ਆਗਮਨ ਦੀ ਖ਼ੁਸ਼ੀ ਨੂੰ ਵੱਡਾ ਕਰਨ ਲਈ ਉਹਨਾਂ ਜੂਨ ਵਿੱਚ ਧਮਾਨ ਕਰਨ ਦੀ ਵਿਉਂਤ ਬਣਾਈ। ਉਦੋਂ ਹੀ ਰਿਸ਼ਤੇਦਾਰਾਂ ਬਰਾਦਰੀ ਤੇ ਸੱਜਣਾਂ ਮਿਤਰਾਂ ਲਈ ਰੋਟੀ ਕਰਨੀ ਸੀ।

ਕੁਲਤਾਰ ਸਿੰਘ ਇੱਕ ਦਿਨ ਸਕੂਲੋਂ ਆਇਆ ਤਾਂ ਖ਼ੁਸ਼ ਨਹੀਂ ਸੀ। ਨਾ ਉਸਨੇ ਪਿਆਰ ਨਾਲ ਸੱਤੇ ਨੂੰ ਚੁੱਕਿਆ ਨਾ ਮੁਸਕਰਾ ਕੇ ਜਸਜੀਤ ਨਾਲ ਪ੍ਰਸੰਨਤਾ ਪ੍ਰਗਟ ਕੀਤੀ।

"ਕੀ ਗੱਲ ਏ ? ਮੁੰਡਾ ਤੁਹਾਡੇ, ਵੱਲ ਵੇਖ ਰਿਹਾ ਹੈ ਤੁਸੀਂ ਧਿਆਨ ਹੀ ਨਹੀਂ ਦਿੰਦੇ।"

"ਇਹਨੂੰ ਵੇਖਣ ਬਿਨਾ ਕੀ ਆਉਂਦਾ ਏ ? "

"ਵੀਰ ਵੇਖ ਕਿਵੇਂ ਬਾਹਵਾਂ ਉਲਾਰ ਰਿਹਾ ਏ ? ਚੁਕ ਸੂ" ਕੋਲੋਂ ਜੀਤੋ ਨੇ ਕਿਹਾ। "ਇਹਨੂੰ ਤਾਂ ਹੋਰ ਕੋਈ ਕੰਮ ਨਹੀਂ।" ਕੁਲਤਾਰ ਨੇ ਕਿਹਾ ਪਰ ਮੁੰਡੇ ਨੂੰ ਚੁੱਕ ਲਿਆ। ਪਤਾ ਨਹੀਂ ਕਿਸ ਤਰ੍ਹਾਂ ਫੜਿਆ ਕਿ ਮੁੰਡਾ ਰੋ ਪਿਆ।

"ਫੜਾ ਮੈਨੂੰ ਮੁੰਡਾ, ਖਿਡਾਉਣਾ ਵੀ ਨਹੀਂ ਆਉਂਦਾ," ਬੰਤੋ ਨੇ ਕਿਹਾ ਤੇ ਸੱਤੇ ਨੂੰ ਬਾਹਰ ਖਿਡਾਉਣ ਲੈ ਗਈ। ਜੀਤੋ ਚੌਂਕੇ ਵਿਚ ਚਲੀ ਗਈ। ਸਰਦਾਰ ਘਰ ਨਹੀਂ ਸੀ, ਉਹ ਫੁਟਬਾਲ ਖੇਡਣ ਗਿਆ ਹੋਇਆ ਸੀ।

"ਹੁਣ ਦੱਸੋ ਤੁਸੀਂ ਉਦਾਸ ਕਿਉਂ ਹੋ ?" ਜਸਜੀਤ ਨੇ ਪਿਆਰ ਨਾਲ ਉਸ ਦੀ ਬਾਂਹ ਫੜੀ ਤੇ ਹੱਥ ਨੂੰ ਘੁੱਟ ਕੇ ਹਿੱਕ ਨਾਲ ਲਾ ਲਿਆ। ਉਹ ਉਸ ਸਾਰੇ ਨੂੰ ਆਪਣੇ ਸਾਹਾਂ ਦਾ ਨਿੱਘ ਦੇਣਾ ਚਾਹੁੰਦੀ ਸੀ।

"ਕੁਝ ਨਹੀਂ, ਕੁਝ ਨਹੀਂ," ਕਹਿੰਦਾ ਕੁਲਤਾਰ ਇੰਜ ਪਿਛਾਂਹ ਹੋ ਗਿਆ ਜਿਵੇਂ ਤੱਤੇ ਤਵੇ 'ਤੇ ਪੈਰ ਪੈ ਗਿਆ ਹੋਵੇ।

ਇਸ ਤੋਂ ਪਹਿਲਾਂ ਕਿ ਗੰਭੀਰ ਹੋਈ ਜਸਜੀਤ ਕੋਈ ਸ਼ਬਦ ਬੋਲਦੀ ਕੁਲਤਾਰ ਨੇ ਜੇਬ ਵਿੱਚੋਂ ਕੱਢ ਕੇ ਇੱਕ ਕਾਰਡ ਉਸ ਅੱਗੇ ਸੁੱਟ ਦਿੱਤਾ ਤੇ ਬਾਹਰ ਚਲਾ ਗਿਆ।

ਜਸਜੀਤ ਨੇ ਪੋਸਟਕਾਰਡ ਪੜ੍ਹਿਆ ਤੇ ਬੜੀ ਉਦਾਸ ਹੋ ਗਈ। ਉਹ ਗੱਲ੍ਹ ਉੱਤੇ ਉਂਗਲ ਧਰ ਕੇ ਸੋਚਣ ਲੱਗੀ। ਉਸ ਦੀਆਂ ਅੱਖਾਂ ਉਛਲ ਪਈਆਂ ਉਸ ਨੇ ਆਪਣੇ ਅੰਦਰ ਦਾ ਉਛਾਲ ਠਲ੍ਹਣ ਦੀ ਬੜੀ ਕੋਸ਼ਿਸ਼ ਕੀਤੀ ਪਰ ਨਾ ਰੋਕ ਸਕੀ।

ਕੁਲਤਾਰ ਜਦ ਵਾਪਸ ਆਇਆ ਤਾਂ ਉਹ ਅੱਖਾਂ ਪੂੰਝ ਰਹੀ ਸੀ।

"ਫੜਾ ਮੇਰੀ ਚਿੱਠੀ, ਵਧਾਈ ਦੀ।" ਤੇ ਉਹ ਜਸਜੀਤ ਕੋਲੋਂ ਚਿੱਠੀ ਖੋਹਣ ਵਾਂਗ ਲੈ ਕੇ ਸੱਜੇ ਖੱਬੇ ਪੈਰ ਮਾਰਦਾ, ਹੱਥਾਂ ਤੇ ਹੱਥ ਮਾਰਦਾ ਫੜਾਕ ਦੇਣੀ ਬੂਹਾ ਬੰਦ ਕਰ ਕੇ ਤੁਰਦਾ ਹੋਇਆ।

"ਵੇ ਤਾਰੇ ਕਿੱਥੇ ਚਲਿਆਂ ਏ ?" ਬੰਤੋ ਨੇ ਪੋਤਰੇ ਨੂੰ ਚੁੱਕੀ ਘਰ ਵੜਦਿਆਂ ਬਾਹਰ ਜਾਂਦੇ ਕੁਲਤਾਰ ਨੂੰ ਕਿਹਾ।"

"ਕਿਤੇ ਨਹੀਂ, ਹੁਣੇ ਔਣਾ।"

"ਕੁੜੇ ਕੀ ਹੋਇਆ ?" ਬੰਤੋ ਨੇ ਜਸਜੀਤ ਦੀਆਂ ਗੱਲ੍ਹਾਂ 'ਤੇ ਵਗੀਆਂ ਹੰਝੂਆਂ ਦੀਆਂ ਘਰਾਲਾਂ ਵੇਖ ਕੇ ਸਮਝਿਆ ਕਿ ਕੋਈ ਗੱਲ ਜ਼ਰੂਰ ਹੈ।

"ਮਾਤਾ ਜੀ ਕੋਈ ਗੱਲ ਨਹੀਂ," ਕਹਿਣ ਨੂੰ ਤਾਂ ਉਹ ਕਹਿ ਗਈ ਪਰ ਛਲਕਦੀਆਂ ਅੱਖਾਂ ਨੂੰ ਕਿਵੇਂ ਉਦਾਸੀ ਦਾ ਹੁੰਗਾਰਾ ਭਰਨੋ ਰੋਕਦੀ। "ਤਾਰੇ ਨੇ ਕੁਝ ਆਖਿਆ ਏ ? ਤੂੰ ਐਵੇਂ ਦਿਲ ਛੋਟਾ ਨਾ ਕਰ ਤੂੰ ਅਜੇ ਮੁੰਡੇ ਨੂੰ ਦੁੱਧ ਚੁੰਘਾਉਂਦੀ ਏ, ਉਸ 'ਤੇ ਬੁਰਾ ਅਸਰ ਪਏਗਾ। ਮੈਂ ਤਾਰੇ ਨੂੰ ਵੀ ਸਮਝਾਊਂਗੀ ਨਾਲੇ ਤੁਹਾਡੇ ਪਿਉ ਨੂੰ ਦੱਸਾਂਗੀ। ਉਂਜ ਫਿਕਰ ਨਾ ਕਰ ਉਹ ਦਿਲ ਦਾ ਭੈੜਾ ਨਹੀਂ ਬਸ ਦੁੱਧ ਦਾ ਉਬਾਲ ਹੈ ਆਪੇ ਠੀਕ ਹੋ ਜਾਉਗਾ। ਜੇ ਜੀਅ ਕਰਦਾ ਹੈ ਤਾਂ ਕੁਝ ਦਿਨ ਪੇਕੇ ਲਾ ਆ" ਬੰਤੋ ਨੇ ਉਸਨੂੰ ਵਰਚਾਉਣ, ਸਮਝਾਉਣ ਲਈ ਕਈ ਰਾਹ ਦਿੱਤੇ।

"ਨਹੀਂ ਮਾਤਾ ਜੀ ਕਿਸੇ ਨੂੰ ਕੁਝ ਆਖਣ ਦੀ, ਕੋਈ ਲੋੜ ਨਹੀਂ ਸਭ ਠੀਕ ਹੈ।"

ਕੁਲਤਾਰ ਘਰੋਂ ਨਿਕਲਿਆ ਤਾਂ ਸੀ ਪਰ ਉਸ ਨੂੰ ਨਹੀਂ ਪਤਾ ਸੀ ਕਿਧਰ ਜਾ ਰਿਹਾ ਹੈ? ਕਿਸ ਕੋਲ ਜਾ ਰਿਹਾ ਹੈ? ਕਿਉਂ ਜਾ ਰਿਹਾ ਹੈ? ਉਹ ਵਾਰ-ਵਾਰ ਜੇਬ ਵਿੱਚ ਪਏ ਕਾਰਡ ਨੂੰ ਟਟੋਲਦਾ। ਉਹ ਸੋਚਦਾ ਇਹ ਕਾਰਡ ਤਾਂ ਜਸਜੀਤ ਨੂੰ ਲਿਖਿਆ ਹੈ ਪਰ ਮੇਰੇ ਪਤੇ ਤੇ ਕਿਉਂ ਆਇਆ ? ਉਹ ਵੀ ਘਰ ਦੇ ਨਹੀਂ ਸਕੂਲ ਦੇ ਪਤੇ ਉੱਤੇ। ਉਹ ਐਵੇਂ ਹੀ ਦੋ ਤਿੰਨ ਗਲੀਆਂ ਮੁੜ ਗਿਆ। "ਕਿਧਰ ਨੂੰ ?" ਸੁਣਕੇ ਉਹ ਤ੍ਰਬਕ ਗਿਆ। ਸਾਮ੍ਹਣੇ ਬਲਵੰਤ ਖੜ੍ਹਾ ਸੀ।

"ਕਿਵੇਂ ਮਸੋਸਿਆਂ ਹੋਇਆ ਏ, ਜਿਵੇਂ ਕੁੜੀ ਦੱਬ ਕੇ ਆਇਆ ਹੋਵੇ?" ਉਸ ਲਈ ਅਗਲਾ ਸੁਆਲ ਸੀ।

"ਭਾਊ ਅੱਜ ਤਾਂ ਆਪਣੇ ਆਪ ਨੂੰ ਦੱਬਣ ਚੱਲਿਆਂ।"

"ਹੱਛਾ ! ਅੱਗੇ ਕੋਈ ਤੇਰੇ ਲਈ ਕਬਰ ਪੁੱਟੀ ਬੈਠਾ ਏ ਨਾ। ਹੁਣ ਤਾਂ ਸ਼ਹਿਰ ਵਿੱਚ ਮੁਸਲਮਾਨ ਵੀ ਨਹੀਂ ਰਹੇ, ਤੇਰੇ ਵਰਗਿਆਂ ਹੀ ਕਬਰ ਪੁੱਟਣ ਵਾਲਿਆਂ ਦਾ ਧੰਦਾ ਚਲਾਉਣਾ ਏ।"

"ਭਾਊ ਜੀ ਹਾਸੇ ਮਜ਼ਾਕ ਦੀ ਗੱਲ ਨਹੀਂ, ਅੱਜ ਮੇਰਾ ਮਨ ਬਹੁਤ ਖ਼ਰਾਬ ਏ ਸੋ ਮੈਨੂੰ ਕੁਝ ਚੰਗਾ ਨਹੀਂ ਲਗਦਾ।"

"ਤਾਰੇ, ਮੈ ਵੀ ਤੈਨੂੰ ਗੰਭੀਰਤਾ ਨਾਲ ਕਹਿੰਦਾ ਕਿ ਜੇ ਤੈਨੂੰ ਮੇਰੇ 'ਤੇ ਕੁਝ ਵੀ ਭਰੋਸਾ ਹੈ ਤਾਂ ਆਪਣਾ ਦਿਲ ਮੇਰੇ ਨਾਲ ਫੋਲ ਲੈ, ਨਹੀਂ ਤਾਂ ਕਿਸੇ ਹੋਰ ਨਾਲ, ਇੰਜ ਦਿਲ ਵੀ ਹੌਲਾ ਹੋ ਜਾਵੇਗਾ ਤੇ ਹੋ ਸਕਦਾ ਹੈ ਤੈਨੂੰ ਆਪਣੀ ਮੁਸ਼ਕਲ ਦਾ ਹੱਲ ਵੀ ਲੱਭ ਪਵੇ।"

ਸੁਣ ਕੇ ਕੁਲਤਾਰ ਨੂੰ ਕੁਝ ਧਰਵਾਸ ਆਇਆ। ਉਹ ਬਲਵੰਤ ਸਿੰਘ ਵੱਲ ਇੰਜ ਵੇਖਣ ਲੱਗਾ ਜਿਵੇਂ ਉਹ ਹੀ ਉਸ ਨੂੰ ਉਭਾਰ ਸਕਦਾ ਹੋਵੇ। ਬਲਵੰਤ ਸਿੰਘ ਵੀ ਗੰਭੀਰ ਹੋ ਗਿਆ। ਉਸਨੇ ਕੁਲਤਾਰ ਦੇ ਮੋਢੇ 'ਤੇ ਹੱਥ ਰੱਖਿਆ ਤੇ ਕਿਹਾ, "ਵੇਖ ਤਾਰਿਆ। ਜੇ ਔਕੜ ਮਨੁੱਖ ਤੇ ਬਣਦੀ ਹੈ ਤਾਂ ਉਸ ਦਾ ਹੱਲ ਵੀ ਉਹ ਹੀ ਲੱਭਦਾ ਹੈ ਤੇ ਆਪਣੇ ਹਮਸਾਏਂ ਦੀ ਸਲਾਹ ਨਾਲ।"

"ਭਾਊ ਜੀ ਨਾ ਮੈ ਗੱਲ ਕਿਸੇ ਨੂੰ ਦੱਸਣ ਜੋਗਾਂ ਨਾ ਮੈਂ ਹਜ਼ਮ ਕਰਨ ਜੋਗਾਂ ਪਰ ਤੁਹਾਡੇ ਤੇ ਵੱਡੇ ਭਰਾ ਹੋਣ ਕਰਕੇ ਪੂਰਾ ਭਰੋਸਾ ਏ...."

"ਹਾਂ ਹੁਣ ਤੂੰ ਗੱਲ ਦੱਸ ਤਾਂਕਿ ਉਸਦਾ ਭਾਰ ਚਲਾ ਮਾਰੀਏ।"

"ਗੱਲ ਇਹ ਏ ਕਿ ਜਸਜੀਤ ਕਿਤੇ ਹੋਰ ਅੱਖ-ਮਟੱਕਾ ਲਾਉਂਦੀ ਰਹੀ ਏ।"

"ਤੈਨੂੰ ਕਿਸਨੇ ਦੱਸਿਆ ਏ?"

"ਉਸਦੇ ਭਰਾ ਨੇ।"

"ਕਦੋਂ ਮਿਲਿਆ ਸੀ ?"

"ਮਿਲਿਆਂ ਨਹੀਂ, ਉਸ ਚਿੱਠੀ ਲਿਖ ਕੇ ਦੱਸਿਆਂ ਏ।" ਤੇ ਕੁਲਤਾਰ ਨੇ ਜੇਬ੍ਹ ਵਿਚੋਂ ਕੱਢ ਕੇ ਪੋਸਟ ਕਾਰਡ ਵਿਖਾਇਆ। ਗੱਲਾਂ ਕਰਦੇ-ਕਰਦੇ ਉਹ ਇੱਕ ਪਾਸੇ ਜਿਹੇ ਹੁੰਦੇ-ਹੁੰਦੇ ਇੱਕ ਗੱਡੇ ਜੋੜੀਆਂ ਬਣਾਉਣ ਵਾਲੇ ਦੇ ਉਸ ਕਾਰਖਾਨੇ ਉੱਤੇ ਆ ਖੜ੍ਹੇ ਹੋਏ ਜਿਸਦਾ ਬੂਹਾ ਬੰਦ ਸੀ। ਉਹ ਬਾਹਰ ਪਈ ਲੱਕੜ ਦੀ ਇੱਕ-ਇੱਕ ਮੁੱਢੀ ਉੱਤੇ ਆਮ੍ਹਣੇ-ਸਾਮ੍ਹਣੇ ਮੂੰਹ ਕਰਕੇ ਬੈਠ ਗਏ। ਬਲਵੰਤ ਨੇ ਬੜੀ ਨੀਝ ਨਾਲ ਕੁਲਤਾਰ ਦੇ ਚਿਹਰੇ ਵੱਲ ਵੇਖਿਆ ਵਾਕਈ ਉਹ ਉਸਦੇ ਉਖੜੇ ਹੋਏ ਹੋਣ ਦੀ ਗੁਆਹੀ ਭਰ ਰਿਹਾ ਸੀ।

ਉਂਜ ਤਾਂ ਕਿਸੇ ਨੂੰ ਬਦਨਾਮ ਕਰਨ ਲਈ ਉਸ ਉੱਤੇ ਝੂਠੀ ਜਾਂ ਸੱਚੀ ਤੋਹਮਤ ਲਾਈ ਜਾ ਸਕਦੀ ਹੈ ਅਤੇ ਉਸ ਨੂੰ ਹੋਰਾਂ ਦੀਆਂ ਨਜ਼ਰਾਂ ਵਿੱਚ ਡੇਗਿਆ ਜਾ ਸਕਦਾ ਹੈ ਪਰ ਕਿਸੇ ਔਰਤ ਦੇ ਚਰਿੱਤਰ ਨੂੰ ਦਾਗ਼ਦਾਰ ਕਹਿਣ ਨਾਲ ਤਾ ਉਸਦੀ ਦੁਨੀਆ ਹੀ ਉੱਜੜ ਜਾਂਦੀ ਏ। ਚਰਿੱਤਰ ਤੇ ਦਾਗ਼ ਇੰਜ ਹੈ ਜਿਵੇਂ ਚਿੱਟੀ ਚਾਦਰ ਉੱਤੇ ਕਾਲੀ ਸਿਆਹੀ ਦੇ ਧੱਬੇ ਜਿਵੇਂ ਸ਼ੀਸ਼ੇ ਨੂੰ ਵੱਟਾ ਮਾਰਨਾ। ਇਹ ਉਂਗਲ ਕੋਈ ਆਪਣਾ ਕਰੇ ਤਾਂ ਮਰਨ ਵਿਹਲ ਕਿੱਥੇ !

ਇਸਤਰੀ 'ਤੇ ਤੁਹਮਤ ਲਾਇਆਂ ਉਸ ਅੰਦਰ ਜੋ ਤੂਫ਼ਾਨ ਉੱਠਦਾ ਹੈ, ਉਠਦਾ ਹੀ ਹੈ। ਉਸ ਦੇ ਪਤੀ ਨੂੰ ਜੇ ਇਸ ਗੱਲ ਦਾ ਇਹਸਾਸ ਹੋ ਜਾਏ ਕਿ ਉਸ ਦੀ ਪਤਨੀ ਕੁਲਟਾ ਹੈ ਤਾਂ ਉਹ ਵੀ ਆਪਣਾ ਅਮਨ ਚੈਨ ਗੁਆ ਬੈਠਦਾ ਹੈ ਤੇ ਘਰਵਾਲੀ ਨਾਲ ਜੋ ਉਹ ਕਰਨਾ ਚਾਹੁੰਦਾ ਹੈ ਕਿ ਰਹੇ ਰੱਬ ਦਾ ਨਾਂ। ਉਸ ਦਾ ਘਰ ਤਾਂ ਨਰਕ ਬਣ ਜਾਂਦਾ ਹੈ। ਦੋਹਾਂ ਜੀਆਂ ਵਿੱਚ ਵਿਸ਼ਵਾਸ਼ ਦਾ ਰਿਸ਼ਤਾ ਹੁੰਦਾ ਹੈ ਜੇ ਉਸ ਵਿੱਚ ਤਰੇੜ ਆ ਜਾਵੇ ਤਾਂ ਬਚਿਆ ਕੀ ! ਸ਼ੱਕ ਤੇ ਵਹਿਮ ਐਸੀਆਂ ਬਿਮਾਰੀਆਂ ਹਨ ਜਿੰਨ੍ਹਾਂ ਦਾ ਇਲਾਜ਼ ਬਾਹਰੋਂ ਨਹੀਂ ਲਭਦਾ। ਇਸ ਦਾ ਕੋਈ ਠੋਸ ਸਬੂਤ ਵੀ ਨਹੀਂ ਹੁੰਦਾ ਕਿ ਕੋਈ ਕਿੰਨਾਂ ਭੈੜਾ ਹੈ। ਪਰ ਤਿਲਕਣ ਲਈ ਸਬੂਤਾਂ ਦੀ ਲੋੜ ਨਹੀਂ ਸ਼ਕ ਹੀ ਕਾਫੀ ਹੈ।

ਬਲਵੰਤ ਸਿੰਘ ਸਮਝਦਾ ਸੀ ਕਿ ਕੁਲਤਾਰ, ਜਸਜੀਤ ਉੱਤੇ ਪੂਰਾ ਸ਼ੱਕ ਕਰਨ ਲੱਗਾ ਹੈ ਕਿ ਉਸ ਦਾ ਚਾਲ-ਚਲਣ ਠੀਕ ਨਹੀਂ। ਉਸ ਨੇ ਉਸ ਅੰਦਰੋਂ ਇਸ ਸ਼ੱਕ ਦਾ ਕੰਡਾ ਕੱਢਣ ਲਈ ਉਸ ਨੂੰ ਪੁੱਛਿਆ :

"ਉਂਜ ਤਾਂ ਸਿਆਣੇ ਕਹਿੰਦੇ ਨੇ ਸੁਣੀ ਸੁਣਾਈ ਜਾਂ ਲਿਖੀ ਗੱਲ ਤੇ ਇਤਬਾਰ ਕਰਨਾ ਤਾਂ ਕਿਤੇ ਰਿਹਾ ਅੱਖੀਂ ਵੇਖੀ ਗੱਲ ਤੇ ਵੀ ਇਤਬਾਰ ਨਹੀਂ ਕਰਨਾ ਚਾਹੀਦਾ ਬਿਨਾਂ ਘੋਖ ਪੜਤਾਲ ਕੀਤਿਆਂ। ਪਰ ਅਸਰ ਤਾਂ ਹੁੰਦਾ ਹੀ ਹੈ।"

"ਮੈਂ ਉਸਦੇ ਭਰਾ ਸੁਰਿੰਦਰ ਦੀ ਲਿਖ਼ਤ ਤੇ ਵੀ ਇਤਬਾਰ ਨਾ ਕਰਾਂ ? ਆਪਣੇ ਛੋਟੇ ਸਾਲੇ ਤੇ ਵੀ ਨਾ !"

"ਕਰ ਜ਼ਰੂਰ ਪਰ ਮਨੁੱਖ ਨੂੰ ਪਰਮਾਤਮਾ ਨੇ ਬੁੱਧੀ ਦਿੱਤੀ ਹੈ। ਉਸ ਦੀ ਲਿਖੀ ਗੱਲ ਨੂੰ ਵਿਵੇਕ ਦੀ ਘਸਵੱਟੀ ਤੇ ਪਰਖਣਾ ਵੀ ਬਣਦਾ ਹੈ।"

"ਜਦੋਂ ਅੱਗ ਲੱਗੀ ਹੋਵੇ ਤਾਂ ਉਸ ਦੇ ਕਾਰਨ ਲੱਭਣ ਲਈ ਕਿਸੇ ਵਿਵੇਕ ਦੀ ਲੋੜ ਨਹੀਂ। ਉਸ ਨੂੰ ਬੁਝਾਉਣਾ ਪਹਿਲਾਂ ਬਣਦਾ ਹੈ।"

"ਪਰ ਕੁਲਤਾਰ ਕੀ ਤੇਰੀ ਤਲਖ਼ੀ ਅੱਗ ਉੱਤੇ ਪਾਣੀ ਬੁਰਕੇਗੀ ਜਾਂ ਬਲਦੀ ਤੇ ਤੇਲ ਦਾ ਕੰਮ ਕਰੇਗੀ। ਤੇਰੇ ਅੰਦਰ ਤਾਂ ਭਾਂਬੜ ਮੱਚਦੇ ਲਗਦੇ ਨੇ, ਤੇਰੇ ਬੋਲ, ਤੇਰੀਆਂ ਹਰਕਤਾਂ ਇਸ ਗੱਲ ਦਾ ਸਬੂਤ ਨੇ।"

"ਭਾਊ ਜੀ ਮੈਂ ਕੀ ਕਰਾਂ ? ਮੈਂ ਕਿਨਾਂ ਪਰੇਸ਼ਾਨ ਹਾਂ ਤੁਸੀਂ ਨਹੀਂ ਜਾਣਦੇ। ਜੇ ਮੇਰੀ ਥਾਂ ਤੇ...." "ਹਾਂ ਹਾਂ ਜੇ ਮੈਂ ਤੇਰੀ ਥਾਂ ਤੇ ਹੋਵਾਂ ਤਾਂ ਮੈਨੂੰ ਪਤਾ ਲੱਗੇ ਜਾਂ ਕੋਈ ਹੋਰ ਹੋਵੇ। ਪਰ ਵੀਰਿਆ ਆਪਾਂ ਅੱਗ ਵਿੱਚ ਆਪ ਵੀ ਸੜਨਾ ਹੈ ਤੇ ਘਰ ਪਰਵਾਰ ਵੀ ਸਾੜਨਾ ਹੈ ਜਾਂ ਕੁਝ ਬਚਾਉਣਾ ਏ।"

"ਘਰ ਕਿਉਂ ਸਾੜਾਂਗੇ ਉਸ ਨੂੰ ਸਾੜਾਂਗੇ ਜਿਸ ਇਹ ਪੂਲਾ ਬਾਲਿਆ ਹੈ।"

"ਮੈਂ ਅਜੇ ਫ਼ੈਸਲਾ ਨਹੀਂ ਕਰ ਸਕਦਾ ਕਿ ਪੂਲਾ ਕਿਸ ਬਾਲਿਆ ਹੈ। ਹਾਂ ਏਨੀ ਗੱਲ ਜ਼ਰੂਰ ਹੈ ਜੇ ਜਸਜੀਤ ਨੇ ਬਾਲਿਆ ਹੁੰਦਾ ਤਾਂ ਢਾਈ ਤਿੰਨ ਸਾਲ ਦੀ ਤੇਰੇ ਨਾਲ ਵਿਆਹੀ ਹੈ ਕੋਈ ਧੂੰਆਂ ਜ਼ਰੂਰ ਨਿਕਲਦਾ। ਪਰਵਾਰ ਵਿੱਚ ਉਹ ਓਪਰਿਆਂ ਵਾਂਗ ਰਹਿੰਦੀ, ਪੇਕਿਆਂ ਨੂੰ ਭੱਜਦੀ, ਏਥੇ ਤਾਂ ਤੈਨੂੰ ਕਿਸੇ ਤੇ ਸ਼ਕ ਨਹੀਂ ਕਿਉਂਕਿ ਉਸਦੇ ਭਰਾ ਦੀ ਚਿੱਠੀ ਹੀ ਪੁਆੜਾ ਪਾਇਆ ਏ, ਨਾ ਕਦੀਂ ਚਾਚੀ ਨੇ ਕਿਹਾ ਹੈ ਕਿ ਏਥੋਂ ਚੀਜ਼ਾਂ ਲੈ ਜਾ ਕੇ ਪੇਕਿਆਂ ਨੂੰ ਦੇ ਆਉਂਦੀ ਹੈ। ਸਾਰੀ ਬਰਾਦਰੀ ਦੀਆਂ ਸੁਆਣੀਆਂ ਉਸ ਦੇ ਵਿਹਾਰ ਦੀ ਸਿਫ਼ਤ ਕਰਦੀਆਂ ਨੇ। ਚੰਗੀ ਪੜ੍ਹੀ ਲਿਖੀ ਏ ਚੌਂਕੇ ਚੁਲ੍ਹੇ ਦੀ ਸਿਆਣੀ ਹੈ। ਸਿਲਾਈ ਕਢਾਈ ਵੰਨ-ਸੁਵੰਨੀ ਕਰ ਲੈਂਦੀ ਏ। ਬਹੁਤੀਆਂ ਗੱਲਾਂ ਤਾਂ ਮੈਨੂੰ ਤੇਰੀ ਭਰਜਾਈ ਤੋਂ ਪਤਾ ਲੱਗੀਆਂ ਨੇ। ਫੇਰ ਰਾਤੋ-ਰਾਤ ਕੀ ਬਿੱਲੀ ਨਿੱਛ ਗਈ।"

ਕੁਲਤਾਰ ਦੇ ਦੁੱਧ ਦੇ ਉਬਾਲ ਤੇ ਪਾਣੀ ਬੁਰਕਿਆ ਗਿਆ। ਉਹ ਕੁਝ ਸੋਚਣ ਲੱਗਾ ਕਿ ਉਸ ਨਾਲ ਵੀ ਉਸਦਾ ਵਿਹਾਰ ਪਿਆਰਾ ਸੀ। ਉਹ ਉਸ ਨੂੰ ਪਤਨੀ ਤੋਂ ਵੱਧ ਮਹਿਬੂਬਾ ਵਾਂਗ ਪੇਸ਼ ਆਉਂਦੀ ਸੀ। ਉਹ ਉਸ ਨੂੰ ਖ਼ੁਸ਼ ਰੱਖਣ ਲਈ ਵਿਛ ਜਾਂਦੀ ਸੀ। ਪਿਛਲਾ ਸਾਰਾ ਸਮਾਂ ਉਸਨੂੰ ਉਸ ਨਾਲ ਰੰਗ ਵਿੱਚ ਬੀਤਿਆਂ ਲੱਗਾ ਕਿਤੇ ਰੰਗ ਵਿੱਚ ਭੰਗ ਨਹੀਂ ਪਿਆ। ਜੇ ਉਹ ਉੱਚੀ ਵੀ ਬੋਲਿਆ ਤਾਂ ਉਭਾਸਰੀ ਨਹੀਂ ਸੀ। ਪਰ ਹੱਥ ਵਿੱਚ ਫੜੀ ਚਿੱਠੀ ਫਿਰ ਅੰਗੂਠੇ ਤੇ ਉਂਗਲਾਂ ਦੀ ਛੋਹ ਨਾਲ ਆਪਣਾ ਇਹਸਾਸ ਕਰਵਾ ਦੇਂਦੀ।

ਬਲਵੰਤ ਨੇ ਵੇਖਿਆ ਉਸ ਦੀਆਂ ਗੱਲਾਂ ਦਾ ਕੁਝ ਅਸਰ ਹੋਇਆ ਹੈ। ਉਸ ਹੋਰ ਅੱਗੇ ਹੋ ਕੇ ਉਸ ਨੂੰ ਵੱਖੀ ਵਿੱਚ ਲੈ ਕੇ ਕਿਹਾ," ਵੇਖ ਮੇਰਿਆ ਵੀਰਿਆ ਤੂੰ ਮੈਥੋਂ ਵੱਧ ਪੜ੍ਹਿਆ ਏਂ। ਸਕੂਲ ਵਿੱਚ ਬੱਚਿਆਂ ਨੂੰ ਪੜ੍ਹਾਉਣਾ ਏਂ। ਮੈਂ ਤਾਂ ਕੋਈ ਦੋ ਚਾਰ ਗ੍ਰੰਥ ਪੜ੍ਹੇ ਹੋਣਗੇ ਜਾਂ ਸੰਗਤ ਵਿੱਚ ਬੈਠ ਕੇ ਕੁਝ ਗੱਲਾਂ ਸੁਣੀਆਂ ਹੋਣਗੀਆਂ ਜੇ ਭਲਾ ਕੋਈ ਆਖੇ ਕੁੱਤਾ ਤੇਰੀ ਰੋਟੀ ਲੈ ਗਿਆ ਤਾਂ ਪਹਿਲਾਂ ਛਿਕੂ ਵੱਲ ਵੇਖੇਂਗਾ ਜਾਂ ਕੁੱਤੇ ਵੱਲ ਭੱਜੇਂਗਾ।ਚਿੱਠੀ ਲਿਖਣ ਵਾਲਾ ਭਾਵੇਂ ਤੇਰਾ ਸੱਕਾ ਸਾਲਾ ਹੈ ਪਰ ਤੇਰਾ ਮਿੱਤਰ ਨਹੀਂ। ਭਲਾ ਜੇ ਆਪਣੀ ਭੈਣ ਵਿੱਚ ਕੋਈ ਔਗੁਣ ਦਿਸੇਗਾ

ਤਾਂ ਅਸੀਂ ਉਸ ਨੂੰ ਲੁਕਾਵਾਂਗੇ ਤੇ ਸਮਝਾਵਾਂਗੇ ਜਾਂ ਛੱਜ ਵਿੱਚ ਪਾ ਕੇ ਛੱਟਾਂਗੇ ?

ਉਹ ਕਾਹਦਾ ਭਰਾ ਹੋਇਆ ਜਿਹੜਾ ਆਪਣੀ ਭੈਣ ਦਾ ਘਰ ਉਜਾੜੇ। ਨਾਲੇ ਜੇ ਉਸਦੀ ਗੱਲ ਇੱਕ ਫੀ ਸਦੀ ਸਹੀ ਵੀ ਮੰਨ ਲਈਏ ਤਾਂ ਕੀ ਅਸੀਂ ਆਪਣਾ ਘਰ ਉਜਾੜਨਾ ਹੈ ? ਪਰ ਯਾਦ ਰੱਖ ਇਹ ਸੌ ਫੀ ਸਦੀ ਝੂਠ ਹੈ, ਵੇਖ ਜੇ ਇਹ ਝੂਠੀ ਗੱਲ ਜ਼ਨਾਨੀਆਂ ਕੋਲ ਗਈ ਤਾਂ ਉਹਨਾਂ ਨੇ ਖੰਭਾਂ ਦੀ ਡਾਰ ਬਣਾ ਦੇਣੀ ਹੈ। ਤੂੰ ਨਾ ਚਾਚੀ ਨੂੰ ਇਸ ਚਿੱਠੀ ਦੀ ਭਿਣਕ ਪੈਣ ਦਈਂ ਨਾ ਜੀਤੋ-ਪ੍ਰੀਤੋ ਨੂੰ। ਹੋਰਾਂ ਦੀ ਗੱਲ ਤਾਂ ਹੋਰ। ਮੈ ਵੀ ਤੈਥੋਂ ਏਸੇ ਕਰਕੇ ਚਿੱਠੀ ਨਹੀਂ ਸੁਣੀ ਕਿਤੇ ਮੇਰੇ ਮਨ ਤੇ ਬੁਰਾ ਅਸਰ ਨਾ ਹੋਵੇ। ਦੋਹਾਂ ਜੀਆਂ ਵਿੱਚ ਰੋਸੇ ਹੋ ਸੱਕਦੇ ਨੇ ਪਰ ਜੇ ਗੱਲ ਗਲੀ ਵਿੱਚ ਚਲੀ ਗਈ ਤਾਂ ਸਮਝ ਸ਼ਹਿਰ ਵਿੱਚ ਫੈਲ ਗਈ। ਫਿਰ ਕਿੰਜ ਸੰਭਲੇਗੀ, ਸੋਚ ! ਜਿਸ ਨੇ ਤੇਰੇ ਦੁੱਧ ਵਿੱਚ ਕਾਂਜੀ ਪਾਈ ਹੈ ਉਸ ਤੋਂ ਵਿੱਥ ਰੱਖ, ਭਾਵੇਂ ਨਾ, ਪਰ ਇਸ ਚਿੱਠੀ ਨੂੰ ਇੰਜ ਲੈ ਜਿਵੇਂ ਆਈ ਈ ਨਹੀਂ।"

ਉਸ ਨੇ ਘੜੀ ਵੇਖੀ ਤੇ ਉਸ ਤੇ ਹੱਥ ਮਾਰ ਕੇ ਕਿਹਾ, "ਭਾਊਂ ਘੜੀ ਖਲੋ ਗਈ ਏ ਹਨ੍ਹੇਰਾਂ ਹੋ ਗਿਆ ਏ ? ਕੀ ਟਾਈਮ ਹੋਵੇਗਾ।"

"ਕੋਈ ਨਹੀਂ ਹਨ੍ਹੇਰਾ ਹੋ ਗਿਆ ਏ ਤਾਂ ਚਾਨਣ ਵੀ ਹੋ ਜਾਵੇਗਾ ਤੂੰ ਹਿੰਮਤ ਰੱਖ ਮਰਦਾਂ ਦੀ ਹਿੰਮਤ ਹਰ ਮੋਰਚਾ ਫ਼ਤਿਹ ਕਰ ਲੈਂਦੀ ਹੈ।ਇਹ ਤਾਂ ਅਜੇ ਡੁਲ੍ਹੇ ਬੇਰਾਂ ਦਾ ਕੁਝ ਨਹੀਂ ਵਿਗੜਿਆ।"

ਦੋਵੇਂ ਉਠੇ ਕੁਲਤਾਰ ਨੇ ਚਿੱਠੀ ਜੇਬ੍ਹ ਵਿੱਚ ਪਾਈ ਤੇ ਘਰ ਨੂੰ ਤੁਰ ਪਿਆ।

## 7

ਘਰ ਬੈਠੀ ਜਸਜੀਤ ਨੂੰ ਸਮਝ ਨਹੀਂ ਆ ਰਹੀ ਸੀ ਕਿ ਉਹ ਕੀ ਕਰੇ। ਉਸਨੂੰ ਨਹੀਂ ਸੀ ਪਤਾ ਕਿ ਇਸ ਚਿੱਠੀ ਰਾਹੀਂ ਉੱਠੇ ਤੂਫਾਨ ਨੇ ਉਸ ਨਾਲ ਕੀ ਕਰਨਾ ਏ ? ਉਹ ਚੁੱਪਚਾਪ ਗੁੰਮਸੁੰਮ ਹੋ ਗਈ। ਪਰ ਜਦੋਂ ਕੋਈ ਆਉਂਦਾ ਤਾਂ ਅੱਖਾਂ ਪੂੰਝਦੀ ਸਹਿਜ ਭਾ ਹੋ ਕੇ ਗੱਲਾਂ ਕਰਨ ਦੀ ਕੋਸ਼ਿਸ਼ ਕਰਦੀ। ਪਰ ਉਸ ਦਾ ਜੀਅ ਕਰਦਾ ਉਸ ਨੂੰ ਕੋਈ ਨਾ ਮਿਲੇ ਉਸਨੂੰ ਇਕੱਲੀ ਰਹਿਣ ਦਿੱਤਾ ਜਾਵੇ।

ਮੁੰਡੇ ਨੂੰ ਸੱਸ ਨੂੰ ਫੜਾ ਕੇ ਘੁੱਟ ਪਾਣੀ ਪੀ ਕੇ ਉਹ ਰੋਟੀ ਪਾਣੀ ਦੇ ਆਹਰ ਲੱਗ ਗਈ। ਰੋਟੀ ਪਕਾਉਂਦਿਆਂ ਪਤਾ ਨਹੀਂ ਜਦੋਂ ਉਸ ਦਾ ਹੱਥ ਤੱਤੇ ਤਵੇ ਨੂੰ ਲੱਗ ਗਿਆ ਦੋ ਉਂਗਲਾਂ ਸੜ ਜਿਹੀਆਂ ਗਈਆਂ ਉਸ ਨੇ ਹੱਥ ਝਟਕਿਆ ਤੇ ਉਂਗਲਾਂ ਮੂੰਹ ਵਿੱਚ ਪਾ ਲਈਆਂ,

"ਭਾਬੀ ਕੀ ਹੋਇਆ ?" ਉਦੋਂ ਹੀ ਘਰ ਆਏ ਸਰਦਾਰ ਨੇ ਕਿਹਾ।

"ਕੀ ਹੋਇਆ ?" ਅੰਦਰੋਂ ਭੱਜੀ ਆਈ ਬੰਤੋ ਨੇ ਪੁੱਛਿਆ।

"ਲਗਦਾ ਏ ਭਾਬੀ ਦੇ ਹੱਥ ਤੇ ਕੁਝ ਹੋ ਗਿਆ ਹੈ।"

ਬੰਤੋ ਨੇ ਹੱਥ ਫੜ ਕੇ ਵੇਖਿਆ ਦੋ ਉਂਗਲਾਂ ਉੱਤੇ ਫਲੂਹੇ ਪੈ ਗਏ ਸਨ। ਉਸ

ਨੇ ਜਸਜੀਤ ਨੂੰ ਉਠਾ ਕੇ ਅੰਦਰ ਮੁੰਡੇ ਕੋਲ ਭੇਜ ਦਿੱਤਾ। ਕੁਲਤਾਰ ਹਨੇਰੇ ਪਏ ਆਇਆ। ਬੰਤੋ ਨੇ ਉਸਨੂੰ ਜਸਜੀਤ ਦੇ ਹੱਥ ਸੜਨ ਬਾਰੇ ਦੱਸਿਆ। ਉਹ ਹੂੰ ਹਾਂ ਕਰਕੇ ਰੋਟੀ ਖਾ ਕੇ·ਅੰਦਰ ਚਲਾ ਗਿਆ। ਉਸ ਨੇ ਜਸਜੀਤ ਨਾਲ ਕੋਈ ਗੱਲ ਨਾ ਕੀਤੀ ਤੇ ਪਾਸਾ ਵੱਟ ਕੇ ਡਬਲਬੈੱਡ 'ਤੇ ਸੌ ਗਿਆ।

ਜਸਜੀਤ ਵੇਖਦੀ ਰਹੀ ਉਸ ਦਾ ਜੀਅ ਕਰੇ ਕਿ ਉਹ ਪਾਸਾ ਪਲਟੇ ਤਾਂ ਉਸ ਦੇ ਉੱਤੇ ਸਤਪਾਲ ਨੂੰ ਲਿਟਾ ਕੇ ਕਹੇ, ਫੜੋ ਆਪਣੇ ਲਾਡਲੇ ਨੂੰ ਮੈਂ ਕੱਪੜੇ ਬਦਲ ਲਵਾਂ, ਪਰ ਕੁਝ ਕਹਿ ਨਾ ਸਕੀ ਤੇ ਸਤਪਾਲ ਦੇ ਸਿਰ ਤੇ ਹੱਥ ਫੇਰ ਕੇ ਉਸ ਵੱਲ ਵੇਖਦੀ ਰਹੀ ਤਾਂ ਸੋਚਦੀ ਰਹੀ ਕਿ ਇਹ ਵਿਚਾਰਾ ਜੰਮਦਾ ਤੂਫਾਨ ਵਿੱਚ ਘਿਰ ਗਿਆ ਹੈ, ਰੱਬ ਸੁੱਖ ਰੱਖੇ !

ਕੁਲਤਾਰ ਨੇ ਅਗਲੇ ਦਿਨ ਸਕੂਲੋਂ ਆਣ ਕੇ ਜੈਮਲ ਸਿੰਘ ਨੂੰ ਆਖ ਕੇ ਗਰਮੀ ਦਾ ਬਹਾਨਾ ਬਣਾ ਕੇ ਧਮਾਨ ਟਾਲ ਦਿੱਤਾ। ਉਹ ਨਹੀਂ ਸੀ ਚਾਹੁੰਦਾ ਕਿ ਸੁਰਿੰਦਰ ਉਸ ਘਰ ਆਏ। ਨਾ ਹੀ ਉਹ ਚਾਹੁੰਦਾ ਸੀ ਕੋਈ ਉਸਨੂੰ ਪੁਛੇ ਕਿ ਤੇਰੇ ਸਾਲੇ ਕਿਉਂ ਨਹੀਂ ਆਏ ? ਸਹੁਰਿਆਂ ਤੋਂ ਕੌਣ-ਕੌਣ ਆਇਆ ? ਕੋਈ ਕਿਸੇ ਨੂੰ ਕੀ ਜਵਾਬ ਦੇਵੇਗਾ।

ਜਸਜੀਤ ਸੁੱਤੀ ਉਠੀ ਤਾਂ ਸੱਸ ਨੇ ਪੁੱਛਿਆ, "ਉਂਗਲਾਂ ਦਾ ਕੀ ਹਾਲ ਏ ?"

"ਅਜੇ ਥੋੜ੍ਹੀ-ਥੋੜ੍ਹੀ ਸੜਨ ਹੁੰਦੀ ਏ ਉਂਜ ਠੀਕ ਏ। ਖੱਬਾ ਹੱਥ ਏ ਮੈਂ ਸੱਜੇ ਹੱਥ ਨਾਲ ਕੰਮ ਕਰਦੀ ਆਂ।"

"ਨਹੀਂ ਤੂੰ ਅਰਾਮ ਕਰ, ਸੱਤੇ ਦਾ ਖਿਆਲ ਰੱਖ, ਕੰਮ ਕਿਹੜਾ ਜ਼ਿਆਦਾ ਹੈ, ਮੈਂ ਕਰ ਲਵਾਂਗੀ।"

ਜਦ ਕੰਮਕਾਰਾਂ ਵਾਲੇ ਚਲੇ ਗਏ ਤਾਂ ਬੂਹਿਓਂ ਨਿਕਲੇ ਸਰਦਾਰ ਨੂੰ ਅਵਾਜ਼ ਮਾਰ ਕੇ ਜਸਜੀਤ ਨੇ ਡਾਕਖਾਨਿਓਂ ਲਿਫ਼ਾਫ਼ਾ ਲਿਆਉਣ ਲਈ ਕਿਹਾ। ਉਸਨੇ ਕਿਹਾ, "ਭਾਬੀ ਜੀ ਚਿੱਠੀਆਂ ਤੇ ਸ਼ਾਇਦ ਘਰ ਹੀ ਪਈਆਂ ਹਨ ਮੈਂ ਲਿਆਦੀਆਂ ਸਨ।"

ਉਸ ਨੇ ਲੱਭ ਕੇ ਲਿਫ਼ਾਫ਼ੇ ਜਸਜੀਤ ਨੂੰ ਫੜਾ ਦਿੱਤੇ। ਜਸਜੀਤ ਨੇ ਦਿੱਲੀ ਆਪਣੇ ਭਾਪਾ ਜੀ ਨੂੰ ਚਿੱਠੀ ਲਿਖੀ, ਉਸ ਨੇ ਪੜ੍ਹੀ ਤਾਂ ਉਦਾਸ ਹੋ ਗਿਆ। "ਕੀ ਏ ਚਿੱਠੀ ਵਿੱਚ ?" ਦੇ ਉੱਤਰ ਵਿੱਚ ਉਸਨੇ ਚਿੱਠੀ ਹੀ ਗੁਰਬਚਨ ਕੌਰ ਵੱਲ ਵਧਾ ਦਿੱਤੀ। ਗੁਰਬਚਨ ਕੌਰ ਜਦ ਇਕੱਲੀ ਸੀ ਤਾਂ ਉਸਨੇ ਖੋਲ੍ਹੀ, ਤੇ ਪੜ੍ਹੀ ਲਿਖਿਆ ਸੀ,

"ਭਾਪਾ ਜੀ ਤੁਹਾਡੇ ਛਿੰਦੇ ਪੁੱਤਰ ਦਾ ਕਾਰਡ ਆਇਆ ਸੀ, ਦੋ ਦਿਨ ਪਹਿਲਾਂ। ਉਹ ਵੀ ਉਸ ਨੇ ਇਹਨਾਂ ਦੇ ਸਕੂਲ ਦੇ ਪਤੇ ਤੇ ਭੇਜਿਆ ਸੀ। ਇਹਨਾਂ ਮੈਨੂੰ ਵਿਖਾ ਕੇ ਖੋਹ ਲਿਆ। ਕਾਰਡ ਵਿੱਚ ਤੁਹਾਡੇ ਲਾਡਲੇ ਨੇ ਮੇਰੇ ਤੇ ਤੋਹਮਤ ਲਾਈ ਏ ਕਿ ਮੈਂ ਭੈੜੀ ਆਂ। ਮੁੰਡਾ ਪਤਾ ਨਹੀਂ ਕਿਸਦਾ ਏ ? ਕਿੰਨਾਂ ਭਲਾ ਸੋਚਿਆ ਏ ਭਰਾ ਨੇ ਮੇਰਾ।

ਮੈਂ ਕੀਹ ਕਹਾਂ, ਮੇਰੇ ਲਈ ਭੁਚਾਲ ਆ ਗਿਆ ਏ। ਇਹ ਮੇਰੇ ਨਾਲ ਗੁੱਸੇ-ਗੁੱਸੇ ਰਹਿੰਦੇ ਨੇ ਰੁੱਸੇ ਹੋਏ। ਮੈਂ ਬਿੱਟ ਬਿੱਟ ਤਕਦੀ ਰਹਿੰਦੀ ਹਾਂ ਡਰਦੀ ਇਹਨਾਂ ਨਾਲ ਕੋਈ ਗੱਲ ਵੀ ਨਹੀਂ ਕਰਦੀ।

ਮੈਂ ਇਹਨਾਂ ਨੂੰ ਕਿਵੇਂ ਆਪਣੇ ਚਾਲ ਚਲਣ ਬਾਰੇ ਇਤਬਾਰ ਕਰਾਵਾਂ ਜਦੋਂ ਭਰਾ ਹੀ ਮੈਨੂੰ ਛੱਜ ਵਿੱਚ ਪਾ ਕੇ ਛੱਟ ਰਿਹਾ ਹੈ !

ਸ਼ੁਕਰ ਏ ਇਹਨਾਂ ਨੇ ਘਰ ਕਿਸੇ ਨੂੰ ਨਹੀਂ ਦੱਸਿਆ, ਨਹੀਂ ਤਾਂ ਮੈਨੂੰ ਗੁਤੋਂ

ਫੜ ਕੇ ਬਾਹਰ ਧੱਕਾ ਦੇਂਦਿਆਂ ਦੇਰ ਥੋੜਾ ਲੱਗਣੀ ਸੀ, ਫਿਰ ਵੀ ਚੰਗੇ ਨੇ। ਪਰ ਤੁਸੀਂ ਬਿਨਾਂ ਕਹੇ ਨਾ ਆਇਓ, ਨਾ ਚਿੱਠੀ ਲਿਖਿਓ ਮੈਨੂੰ ਮੇਰੇ ਹਾਲ ਤੇ ਰਹਿਣ ਦਿਓ। ਮੈਂ ਰੱਜੀ ਪੇਕਿਆਂ ਤੋਂ। ਜੇ ਕਰਮ ਚੰਗੇ ਹੋਏ ਤਾਂ ਮੋੜਾ ਪੈ ਜਾਵੇਗਾ ਨਹੀਂ ਤਾਂ ਮੇਰੇ ਭਾਗ।" ਜੱਸੀ।

ਮਾਂ ਨੇ ਚਿੱਠੀ ਪੜ੍ਹੀ ਘੋਰ ਉਦਾਸੀ ਦੇ ਵਹਿਣ ਵਿੱਚ ਵਹਿ ਗਈ ਤੇ ਸਿਰ ਖੁਰਕਣ ਲੱਗੀ। ਉਸ ਠੰਢਾ ਸਾਹ ਭਰਿਆ ਤੇ ਕਿਹਾ, "ਦਾਤਾ ਮਿਹਰ ਕਰ, ਮੇਰੀ ਕੁੜੀ ਦਾ ਘਰ ਨਾ ਉੱਜੜੇ। ਮੁੰਡਿਆਂ ਤਾਂ ਆਪਣਾ ਆਪ ਵਿਖਾ ਦਿੱਤਾ ਏ।"

ਰਾਤੀਂ ਜਸਜੀਤ ਦੇ ਪਿਤਾ ਸੰਤ ਸਿੰਘ ਵੀ ਆ ਕੇ ਮੰਜੀ 'ਤੇ ਡਿੱਗ ਹੀ ਪਿਆ। ਗੁਰਬਚਨ ਕੌਰ ਨੇ ਪਾਣੀ ਦਿੱਤਾ। ਜਸਬੀਰ ਕਿਸੇ ਸਹੇਲੀ ਘਰ ਗਈ ਹੋਈ ਸੀ। ਘਰ ਦੋਵੇਂ ਜੀਅ ਹੀ ਸਨ। ਫਿਰ ਵੀ ਗੱਲਬਾਤ ਲਈ ਸ਼ਬਦ ਢੂੰਡ ਰਹੇ ਸਨ।

"ਹੁਣ ਤਾਂ ਸਤਿਗੁਰੂ ਹੀ ਕਿਰਪਾ ਕਰੇ ਤਾਂ ਹੀ ਕੁੜੀ ਦਾ ਸੁਖ ਬਣਦਾ ਏ," ਸੰਤ ਸਿੰਘ ਨੇ ਕਿਹਾ।

"ਇਹ ਠੀਕ ਏ।"

"ਸਾਡੀ ਸੋਨੇ ਵਰਗੀ ਧੀ ਤੇ ਝੂਠੀ ਤੋਹਮਤ ਲੱਗੀ ਏ ਲਾਈ ਵੀ ਉਸ ਦੇ ਭਰਾ ਨੇ ਹੈ ; ਉਹ ਵਿਚਾਰੀ ਕਿਸ ਦਾ ਆਸਰਾ ਭਾਲੇ।"

"ਆਹੋ ਸਿਆਣੇ ਕਹਿੰਦੇ ਨੇ,
ਮਾਵਾਂ ਠੰਢੀਆਂ ਛਾਵਾਂ,
ਮਾਣ ਭਰਾਵਾਂ ਨਾਲ,"

"ਤੂੰ ਕੀ ਛਾਂ ਕਰ ਸਕਦੀ ਏਂ ਤੇ ਮਾਣ ਏਹੋ ਜਿਹੇ ਭਰਾਵਾਂ ਤੇ। ਮੇਰੀ ਤਾਂ ਦਾੜ੍ਹੀ ਨੂੰ ਹੱਥ ਪੌਂਦੇ ਨੇ, ਭੈਣ ਦ਼ਾ ਘਰ ਵੀ ਉਜਾੜਨ ਤੇ ਲੱਕ ਬੰਨ੍ਹੀ ਬੈਠੇ ਨੇ ! ਕਦੋਂ ਭਲਾ ਹੋਊ ਉਹਨਾਂ ਦਾ।"

"ਚਲੋ ਤੁਸੀਂ ਦਿਲ ਨੂੰ ਨਾ ਲਾਓ, ਰਬ ਤਾ ਵਿੰਹਦਾ ਏ। ਮੈਂ ਰੋਟੀ ਬਣਾਉਣੀ ਆਂ ਮੂੰਹ ਹੱਥ ਧੋਵੋ ਤੇ ਮੇਰੇ ਕੋਲ ਆ ਕੇ ਬਹਿ ਕੇ ਪਰਸ਼ਾਦਾ ਛਕੋ।"

ਤੇ ਉਹ ਆਹਰ ਲੱਗ ਗਏ।

* * *

ਅਗਲੇ ਦਿਨ ਜਦ ਕੁਲਤਾਰ ਸਕੂਲੋਂ ਆਇਆ ਤਾਂ ਘਰ ਜਾਂ ਜਸਜੀਤ ਸੀ ਜਾਂ ਸਤਪਾਲ ਸੁੱਤਾ ਪਿਆ ਸੀ। ਉਹ ਉਠੀ ਉਸ ਨੇ ਕੁਲਤਾਰ ਨੂੰ ਪਾਣੀ ਦਾ ਗਲਾਸ ਦਿੱਤਾ ਉਸ ਨੇ ਭਰੇ ਪੀਤੇ ਨੇ ਘੁੱਟ ਕੁ ਭਰ ਕੇ ਬਾਕੀ ਡੋਲ੍ਹ ਦਿੱਤਾ ਤੇ ਗਲਾਸ ਪਰ੍ਹਾਂ ਵਗਾਹ ਕੇ ਮਾਰਿਆ। ਉਹ ਦੋਹਾਂ ਹੱਥਾਂ ਵਿੱਚ ਸਿਰ ਫੜ ਕੇ ਮੰਜੀ ਤੇ ਆ ਬੈਠਾ।

ਜਸਜੀਤ ਨੇ ਗਲਾਸ ਚੁੱਕ ਕੇ ਮਾਂਜਣ ਵਾਲੇ ਭਾਂਡਿਆਂ ਵਿੱਚ ਰੱਖਿਆ ਤੇ ਕੁਲਤਾਰ ਕੋਲ ਆ ਕੇ ਕਹਿਣ ਲੱਗੀ, "ਸਿਰ ਦੁਖਦਾ ਏ, ਲਿਆਊ ਘੁੱਟ ਦਿਆਂ।"

"ਸਿਰ ਕੀ, ਤੂੰ ਗਲ ਘੁੱਟ ਦੇ ਮੇਰਾ ਤਾਂ ਹੀ ਰਾਮ ਆਏਗਾ।"

ਉਹ ਚੁੱਪ ਕਰਕੇ ਪਿੱਛੇ ਹੱਟ ਗਈ। ਫਿਰ ਹੌਸਲਾ ਕਰਕੇ ਅੱਗੇ ਹੋਈ ਤੇ ਕਹਿਣ ਲੱਗੀ

"ਮੈਨੂੰ ਪਤਾ ਹੈ ਉਸ ਕਾਰਡ ਨੇ ਤੁਹਾਡੇ ਅੰਦਰ ਭੁਚਾਲ ਲੈ ਆਂਦਾ ਹੈ। ਫਿਰ ਵੀ ਤੁਸੀਂ ਬੜੇ ਚੰਗੇ ਹੋ। ਹੋਰ ਕੋਈ ਹੁੰਦਾ ਤਾਂ ਆਪਣੀ ਘਰਦੀ ਦੇ ਹੱਡ ਭੰਨ ਕੇ

ਧੱਕੇ ਮਾਰ ਕੇ ਘਰੋਂ ਕੱਢ ਦੇਂਦਾ ਤੇ ਮੁੰਡਾ ਵੀ ਰੱਖ ਲੈਂਦਾ। ਤੁਸੀਂ ਮਾਂ ਪਿਉ ਨੂੰ ਵੀ ਨਹੀਂ ਦੱਸਿਆ ਹੋਣਾ ਤਾਂਕਿ ਮੇਰੀ ਬਦਨਾਮੀ ਨਾ ਹੋਵੇ। ਤੁਸੀਂ ਮੈਨੂੰ ਹੋਰ ਦੁਖੀ ਨਹੀਂ ਕਰਨਾ ਚਾਹੁੰਦੇ ਜਿੰਨਾਂ ਇਸ ਚਿੱਠੀ ਨੇ ਕੀਤਾ ਹੈ। ਲਿਖਣ ਵਾਲੇ ਨੂੰ ਭਰਾ ਕਹਿਣ ਨੂੰ ਮੇਰਾ ਵੱਢਿਆ ਰੂਹ ਨਹੀਂ ਕਰਦਾ। ਪਰ..."

"ਪਰ ਕੀ ?" ਉਸਨੇ ਭਰੇ ਪੀਤੇ ਨੇ ਉਤਾਂਹ ਵੇਖ ਕੇ ਕਿਹਾ।

"ਮੇਰੀ ਫਰਿਆਦ ਤਾਂ ਸੁਣ ਲਓ।"

"ਕੀਹ ਸੁਣਾਂ ?

"ਮੈਂ ਤਹਾਨੂੰ ਆਪਣੇ ਬੇਕਸੂਰ ਹੋਣ ਦਾ ਭਰੋਸਾ ਕਿਵੇਂ ਦੁਆਵਾਂ ?"

"ਕੀਹ ਮਤਲਬ ?"

"ਮਤਲਬ ਇਹ ਕਿ ਮੈਂ ਕਿਹੜਾ ਸਬੂਤ ਦਿਆਂ ਜਿਸ ਤੋਂ ਤਹਾਨੂੰ ਯਕੀਨ ਹੋ ਜਾਏ ਕਿ ਮੇਰੇ ਚਾਲ ਤੇ ਗ਼ਲਤ ਦਾਗ ਲਗਾਣ ਦੀ ਕੋਸ਼ਿਸ਼ ਕੀਤੀ ਗਈ। ਉਂਜ ਤਾਂ ਮੈਂ ਨਹੀਂ ਕਿਤੇ ਸੁਣਿਆਂ ਕਿ ਕੋਈ ਮਾਂ ਪਿਉ ਜਾਇਆ ਆਪਣੀ ਭੈਣ ਦੀ ਇੱਜ਼ਤ ਰੋਲਣਾ ਚਾਹੇ ਸਗੋਂ ਪੜਦੇ ਢੱਕਦੇ ਨੇ। ਜੇ ਤੁਸੀਂ ਸੁਣਿਆ ਹੋਵੇ ਤਾਂ ਦੱਸੋ। ਪਰ ਏਥੇ ਤਾਂ ਮੈਨੂੰ ਸਮਝ ਨਹੀਂ ਆਉਂਦਾਂ ਕਿ ਮੈਂ ਜੋ ਵੀ ਕਹਾਂਗੀ ਸੱਚ ਸਮਝਿਆਂ ਜਾਏਗਾ।"

ਜਸਜੀਤ ਨੇ ਸਮਝਿਆਂ ਕਿ ਉਸਦੀ ਗੱਲ ਸੁਣੀ ਜਾ ਰਹੀ ਹੈ ਤਾਂ ਉਸ ਦਾ ਕੁਝ ਹੌਂਸਲਾ ਬਣ ਗਿਆ ਉਸ ਨੇ ਗੱਲ ਅੱਗੇ ਤੋਰਨ ਦੀ ਹਿੰਮਤ ਕੀਤੀ ਸੱਤਾ ਜਾਗ ਪਿਆ ਸੀ। ਉਹ ਉਸ ਨੂੰ ਅੰਦਰੋਂ ਚੁੱਕ ਕੇ ਲੈ ਆਈ ਸੀ।

"ਜਿਸ ਦੀ ਮਰਜ਼ੀ ਸਹੁੰ ਲੈ ਲਵੋ, ਕਦੀ ਕਿਸੇ ਨੂੰ ਮੈਲੀ ਨਜ਼ਰ ਨਾਲ ਨਹੀਂ ਵੇਖਿਆ, ਨਾ ਕੋਈ ਫਬਤੀ ਕੱਸ ਕੇ ਲੰਘਣ ਦੀ ਹਿੰਮਤ ਕਰ ਸਕਿਆ। ਪਾਪਾ ਜੀ ਵੀ ਸੁਭਾ ਦੇ ਸਖ਼ਤ ਹਨ। ਉਹਨਾਂ ਮੈਨੂੰ ਨੇੜੇ ਦੇ ਕਿਸੇ ਕਾਲਜ ਵਿੱਚ ਇਸ ਕਰਕੇ ਨਹੀਂ ਪਾਇਆ ਕਿ ਸਾਡੇ ਨੇੜੇ ਦੇ ਕਾਲਜ ਕੋ-ਐਜੂਕੇਸ਼ਨ ਹਨ। ਮੈਂ ਬੱਸ ਆਪਣੀ ਸਹੇਲੀ ਸ਼ੋਭਾ ਨਾਲ ਹੀ ਪੜ੍ਹਨ ਜਾਂਦੀ ਤੇ ਉਸ ਨਾਲ ਹੀ ਵਾਪਸ ਆਉਂਦੇ ਸਾਂ। ਰੱਬ ਜਾਣਦਾ ਹੈ ਤੁਹਾਡੇ ਬਿਨਾਂ ਕਿਸੇ ਨਾਲ ਹੱਸ ਕੇ ਬੋਲੀ ਵੀ ਨਹੀਂ, ਤੁਹਾਡੇ ਨਾਲ ਹੀ ਜ਼ਿੰਦਗੀ ਕੱਟਣੀ ਹੈ ਜੇ ਤੁਸੀ ਵੀ ਮੂੰਹ ਮੋੜ ਲਿਆ ਤਾਂ ਮੇਰਾ ਕੌਣ ਹੈ ? ਮੈਂ ਸੱਤੇ ਦੀ ....." ਕਹਿੰਦਿਆਂ ਉਸਨੇ ਮੁੰਡੇ ਦੇ ਸਿਰ ਤੇ ਹੱਥ ਧਰਿਆ ਸਹੁੰ ਖਾਣ ਲਈ। ਕੁਲਤਾਰ ਨੇ ਬਿਜਲੀ ਦੀ ਤੇਜ਼ੀ ਨਾਲ ਉਸਦਾ ਹੱਥ ਝਟਕ ਦਿੱਤਾ। ਉਦੋਂ ਹੀ ਬਾਹਰੋਂ ਬੰਤੋ ਆ ਗਈ। ਦੂਹਾਂ ਨੂੰ ਨੇੜੇ ਬੈਠਿਆਂ ਵੇਖ ਕੇ ਧਿਆਨ ਦੂਜੇ ਪਾਸੇ ਕਰ ਲਿਆ।

ਜਸਜੀਤ ਉੱਠੀ ਤੇ ਪੁੱਛਣ ਲੱਗੀ ਕਿ ਮਾਂ ਜੀ ਦਾਲ-ਸਬਜ਼ੀ ਕੀ ਬਣਾਵਾਂ ?

"ਜੋ ਤਾਰਾ ਕਹਿ ਬਣਾ ਲੈ," ਤੇ ਉਹ ਆਹਰ ਤੇ ਲੱਗ ਗਈ।

ਰਾਤੀਂ ਕੁਲਤਾਰ ਪਾਸਾ ਵੱਟ ਕੇ ਸੌਂਦਾ ਸੀ ਜੇ ਜਸਜੀਤ ਉਸਨੂੰ ਹੱਥ ਵੀ ਛੁਹਾਉਂਦੀ ਤਾਂ ਉਸ ਨੂੰ ਇੰਜ ਲੱਗਦਾ ਜਿਵੇਂ ਕਰੰਟ ਪਿਆ ਹੋਵੇ ਪਰ ਅੱਜ ਇੰਜ ਨਹੀਂ ਸੀ ਹੋਇਆ। ਉਸ ਨੇ ਉਸ ਵੱਲ ਮੂੰਹ ਪਰਤਾ ਲਿਆ। ਉਸਦਾ ਹੱਥ ਆਪਣੇ ਹੱਥ ਵਿੱਚ ਘੁੱਟਿਆ, ਪਲੋਸਿਆ। ਸੱਤਾ ਸੁੱਤਾ ਹੋਇਆ ਸੀ। ਜਸਜੀਤ ਨੇ ਹੱਥ ਨੂੰ ਹਿੱਕ ਨਾਲ ਘੁੱਟ ਲਿਆ। ਉਸ ਦੇ ਹਿੱਕ ਦੀ ਧੜਕਨ ਦੱਸ ਰਹੀ ਸੀ ਕਿ ਉਹ ਬੇਚੈਨ ਹੈ। ਕੁਝ ਚਿਰ ਬਾਅਦ ਉਹ ਉਸ ਦੀਆਂ ਬਾਹਵਾਂ ਵਿੱਚ ਸਰਕ ਗਈ।

# 8

ਇੱਕ ਦਿਨ ਸਾਇਕਲ ਉੱਤੇ ਸਕੂਲੋਂ ਆਉਂਦਿਆਂ ਕੁਲਤਾਰ ਸਿੰਘ ਨੂੰ ਬਲਵੰਤ ਸਿੰਘ ਮਿਲ ਪਿਆ। ਉਸ ਨੇ ਸਾਇਕਲ ਤੋਂ ਉਤਰ ਕੇ ਉਸ ਨੂੰ ਸਤਿ ਸ੍ਰੀ ਅਕਾਲ ਬੁਲਾਈ।

"ਸੁਣਾ ਮਾਸਟਰਾ ਸਾਡੇ ਭਤੀਜੇ ਦਾ ਕੀ ਹਾਲ ਏ ਤੇ ਨਾਲੇ ਭਰਜਾਈ ਦਾ ?"

"ਸਭ ਠੀਕ ਏ।"

"ਤੂੰ ਵੀ ਠੀਕ ਏ ਕਿ ਅਜੇ ਵੀ ਨੱਕੋਂ ਅਠੂਹੇਂ ਡੇਗਦਾ ਏਂ।"

ਉਹ ਫਿੱਕਾ ਜਿਹਾ ਹਾਸਾ ਹੱਸਿਆ।

ਬਲਵੰਤ ਨੇ ਉਸਦੇ ਮੋਢੇ ਤੇ ਹੱਥ ਧਰ ਕੇ ਕਿਹਾ, "ਵੇਖ ਭਰਾਵਾ ਤੂੰ ਆਪਣੀ ਗੰਢ ਸੰਭਾਲ ਕਿਸੇ ਨੂੰ ਚੋਰ ਨਾ ਆਖ। ਦੁਨੀਆਂ ਤੇ ਰੰਗ ਬਰੰਗੀ ਏ। ਉਹ ਤਾਂ ਦੋ ਸਿਰਾਂ ਨੂੰ ਜੋੜਨ ਦੀ ਥਾਂ ਤੋੜ ਵਿਛੋੜ ਕੇ ਤਮਾਸ਼ਾ ਵੇਖਦੀ ਏ। ਲਾਈਲੱਗ ਤੇ ਮੂਰਖ਼ ਉਹਨਾਂ ਦੇ ਕਹਿ 'ਚ ਆ ਜਾਂਦੇ ਨੇ।"

"ਭਾਊ ਜੀ ਮੈਂ ਤੁਹਾਡੀ ਗੱਲ ਸਮਝਦਾ ਹਾਂ।"

"ਨੌਕਰੀ ਦਾ ਕੀ ਹਾਲ ਏ ?"

"ਠੀਕ ਚਲ ਰਹੀ ਏ, ਪਰ ਹੈ ਤਾ ਬਾਣੀਏ ਦੀ ਨਾ, ਪ੍ਰਾਈਵੇਟ ਸਕੂਲ ਏ, ਕੀ ਪਤਾ ਕਦੋਂ ਤੜਿੰਗ ਹੋ ਜਾਣ। ਸੋ ਮੈਂ ਸਰਕਾਰੀ ਨੌਕਰੀ ਦੀ ਭਾਲ ਕਰ ਰਿਹਾ ਹਾਂ।"

"ਚੰਗੀ ਗੱਲ ਹੈ, ਲੱਗਾ ਰਹੁ, ਗੁਰੂ ਮਿਹਰ ਕਰੇਗਾ। ਹਾਂ ਮੁੰਡਾ ਹੋਣ ਤੋਂ ਬਾਅਦ ਦਿੱਲੀ ਗਿਆ ਏ ?"

"ਨਹੀਂ ਭਾਊ, ਭਾਪਾ ਜੀ ਹੁਰੀਂ ਆ ਗਏ ਸਨ। ਮਿਲ ਗਏ ਸਨ।"

"ਫਿਰ ਜਾ ਆ ਚੰਗਾ ਰਹਿੰਦਾ ਏ, ਨਹੀਂ ਤਾਂ ਲੋਕ ਉਹਨਾਂ ਨੂੰ ਗੱਲਾਂ ਕਰਦੇ ਨੇ।"

"ਭਾਊ ਜੀ ਮੈਂ ਜਸਜੀਤ ਨੂੰ ਕਿਹਾ ਸੀ ਕਿ ਮੇਰੀਆਂ ਛੁੱਟੀਆਂ ਨਹੀ; ਤੂੰ ਹੀ ਜਾ ਆ, ਉਹ ਪੇਕੇ ਜਾਣ ਦਾ ਨਾਂ ਨਹੀਂ ਲੈਂਦੀ। ਕਹਿੰਦੀ ਏ ਮੈਂ ਆਪਣੇ ਘਰ ਚੰਗੀ ਆਂ, ਜਿਸਦਾ ਜੀਅ ਕਰਦਾ ਏ, ਆ ਕੇ ਮਿਲ ਜਾਵੇ।"

"ਤੂੰ ਸਮਝ ਇਹ ਉਸੇ ਚਿੱਠੀ ਦਾ ਪੁਆੜਾ ਏ। ਉਹਨਾਂ ਤੋਂ ਉਸਦਾ ਦਿਲ ਟੁੱਟ ਚੁੱਕਾ ਹੋਵੇਗਾ। ਪਰ ਹਿਸਾਰੋ ਦਿੱਲੀ ਕਿਹੜੀ ਦੂਰ ਏ, ਚਾਰ ਘੰਟੇ ਦਾ ਰਾਹ ਏ, ਬੱਸ ਤੇ, ਕਿਸੇ ਸਨਿਚਰਵਾਰ ਪਿਛਲੇ ਪਹਿਰ ਨਿਕਲ ਜਾਓ ਤੇ ਐਤਵਾਰ ਆ ਜਾਓ।"

ਕੁਲਤਾਰ ਨੂੰ ਗੱਲ ਜਚੀ। ਉਸਨੇ ਚੰਗਾ ਕਿਹਾ। ਸਾਈਕਲ ਉੱਤੇ ਲੱਤ ਦਿੱਤੀ ਤੇ ਘਰ।

"ਚਾਚੀ ਜੀ ਜੇ ਕਹੁ ਤਾਂ ਸੱਤੇ ਨੂੰ ਨਾਨਕਿਆਂ ਨੂੰ ਮਿਲਾ ਲਿਆਵਾਂ," ਉਸ ਨੇ ਬੰਤੋ ਨੂੰ ਕਿਹਾ।

"ਮੈਂ ਤਾਂ ਤੈਨੂੰ ਕਈ ਵਾਰ ਕਿਹਾ ਹੈ ਪਰ ਤੂੰ ਸੁਣਦਾ ਈ ਨਹੀਂ।ਉਹ ਵੀ ਸਾਊ

ਜਹੀ ਤੈਨੂੰ ਕੁਝ ਨਹੀਂ ਕਹਿੰਦੀ। ਤੂੰ ਜਦ ਹੋਇਆ ਸੈਂ ਮੈਂ ਤਾਂ ਵਿਐਂਮ ਹੀ ਪੇਕਿਆਂ ਤੇ ਕੱਟਿਆ ਸੀ। ਤੇਰਾ ਪਿਉ ਇੱਕ ਦੋ ਵਾਰ ਲੈਣ ਗਿਆ ਤਾਂ ਮੈਂ ਹੱਸ ਕੇ ਟਾਲ ਦੇਂਦੀ ਸਾਂ। ਉਂਜ ਵੀ ਜਾਣਾ ਬਣਦਾ ਹੈ। ਜਦ ਜਾਣਾ ਪੱਕਾ ਹੋ ਜਾਏ ਦਸਿਓ। ਮੈਂ ਤਿਆਰੀ ਕਰ ਦਿਆਂਗੀ।"

ਰਾਤੀਂ ਕੁਲਤਾਰ ਨੇ ਜਸਜੀਤ ਨੂੰ ਸੁਣਾ ਕੇ ਮੁੰਡੇ ਨੂੰ ਚੁੱਕ ਕੇ ਕਿਹਾ, "ਕਿਉਂ ਬਈ ਨਾਨਕੇ ਜਾਣਾ ਏ ?" ਉਹ ਹੱਥ ਪੈਰ ਮਾਰਨ ਲੱਗਾ ਤੇ ਉਸਨੇ ਦੋ ਤਿੰਨ ਵਾਰ ਹੂੰ ਹੀ ਕਹੀ।

"ਤੂੰ ਤਾਂ ਬੜਾ ਕਾਹਲਾ ਏਂ, ਮਾਂ ਨੂੰ ਤਾਂ ਪੁੱਛ ਲੈ। ਜਸਜੀਤ ਤਿਆਰ ਹੋ ਆਪਾਂ 13 ਅਗਸਤ ਨੂੰ ਸਨਿਚਰਵਾਰ ਚਲਾਂਗੇ ਛੇਤੀ ਛੁੱਟੀ ਹੋ ਜਾਵੇਗੀ ਤੇ 15 ਨੂੰ ਵਾਪਸ ਆ ਜਾਵਾਂਗੇ।"

"ਤੁਸੀਂ ਪਿਉ-ਪੁੱਤਰ ਜਾ ਆਉ, ਮੈਂ ਨਹੀਂ ਜਾਂਦੀ।" ਕਿਹਾ ਤੇ ਉਹ ਮੂੰਹ ਪਾਸੇ ਕਰਕੇ ਅੱਖਾਂ ਪੂੰਝਣ ਲੱਗ ਪਈ। ਕੁਲਤਾਰ ਨੇ ਉਸਦਾ ਮੂੰਹ ਆਪਣੇ ਵੱਲ ਕੀਤਾ, "ਇੰਜ ਨਹੀਂ," ਕਹਿੰਦਿਆਂ ਅੱਖਾਂ ਪੂੰਝੀਆਂ ਤੇ, ਹਿੱਕ ਨਾਲ ਲਾ ਲਿਆ। ਉਹ ਫਫਕ-ਫਫਕ ਕੇ ਰੋ ਪਈ, ਜਦ ਸੰਭਲੀ ਤਾਂ ਕਹਿਣ ਲੱਗੀ। "ਮੇਰਾ ਉਥੇ ਕੌਣ ਏ ? ਮੈਂ ਆਪਣਾ ਘਰ ਛੱਡ ਕੇ ਕਿਉਂ ਜਾਵਾਂ ?" ਸੱਤਾ ਸੌਂ ਗਿਆ ਸੀ। ਕੁਲਤਾਰ ਨੇ ਮੁੰਡੇ ਨੂੰ ਲਿਟਾ ਦਿੱਤਾ। ਬੂਹਾ ਅੰਦਰੋਂ ਬੰਦ ਕਰ ਦਿੱਤਾ। ਉਸ ਨੂੰ ਘੁੱਟ ਕੇ ਹਿੱਕ ਨਾਲ ਲਾਇਆ ਤੇ ਉਸਦੀ ਪਿੱਠ ਤੇ ਹੱਥ ਫੇਰਨ ਲੱਗਾ। ਉਸਨੂੰ ਉਂਜ ਹੀ ਲੈ ਕੇ ਉਹ ਮੰਜੇ ਤੇ ਬੈਠ ਗਿਆ, ਦੋਹਾਂ ਹੱਥਾਂ ਵਿੱਚ ਉਸਦਾ ਮੂੰਹ ਲੈ ਕੇ ਅੱਖਾਂ ਵਿੱਚ ਅੱਖਾਂ ਪਾ ਕੇ ਕਹਿਣ ਲੱਗਾ, "ਬੱਸ ! ਬੱਸ ! ਰੋਣਾ ਨਹੀਂ।" ਤੇ ਉਹ ਉੱਥੇ ਹੀ ਲੇਟ ਗਏ।

ਔਰਤ ਦਾ ਕੀ ਏ ? ਉਸਦੀ ਕਿਹੜੀ ਮਰਜ਼ੀ ਚਲਣੀ ਹੁੰਦੀ ਏ। ਭਾਵੇਂ ਜਸਜੀਤ ਦਾ ਦਿੱਲੀ ਜਾਣ ਤੇ ਵੱਢਿਆ ਰੂਹ ਨਹੀਂ ਸੀ ਕਰਦਾ ਪਰ ਉਸਨੂੰ ਕੁਲਤਾਰ ਨਾਲ ਜਾਣਾ ਪਿਆ। ਮਾਪਿਆਂ ਨੂੰ ਤਾਂ ਧੀ-ਜਵਾਈ ਦੇ ਆਉਣ ਦਾ ਚਾਅ ਹੋਣਾ ਹੀ ਸੀ। ਮਾਸੀ ਜਸਬੀਰ ਨੂੰ ਭਣੇਵੇਂ ਨੂੰ ਵੇਖਣ ਦੀ ਵੱਧ ਖ਼ੁਸ਼ੀ ਸੀ। ਉਹ ਉਸ ਨੂੰ ਉਸੇ ਵੇਲੇ ਚੁੱਕ ਕੇ ਬਾਹਰ ਲੈ ਗਈ, ਆਪਣੀਆਂ ਸਹੇਲੀਆਂ ਕੋਲ।

"ਇਹ ਕਿਸ ਦਾ ਕਾਕਾ ਏ ?" ਗੁਆਂਢਣਾ ਨੇ ਪੁਛਿਆ।

"ਇਹ ਮੇਰਾ ਭਾਣਜਾ ਏ, ਭੈਣ ਆਈ ਏ, ਹਿਸਾਰੋਂ।"

ਉਹ ਵੀ ਖ਼ੁਸ਼ ਹੋਈ।

ਅਗਲੇ ਦਿਨ ਆਂਢਣਾਂ-ਗੁਆਂਢਣਾਂ ਮੁੰਡੇ ਨੂੰ ਵੇਖਣ ਆਈਆਂ। ਉਹ ਜਸਬੀਰ ਨੂੰ ਮਿੱਠਾ ਜਿਹਾ ਉਲ੍ਹਾਭਾਂ ਦੇਂਦੀਆਂ, "ਹੈ ਨੀ, ਤੂੰ ਸਹੁਰੇ ਜਾ ਕੇ ਸਾਨੂੰ ਭੁੱਲ ਗਈ। ਬੜੇ ਦਿਨਾਂ ਪਿਛੋਂ ਆਈ ਏ ?" ਤਾਂ ਨਾਲ ਹੀ ਸ਼ਗਨ ਪਾ ਗਈਆਂ।

ਜਸਜੀਤ ਦੀਆਂ ਸਹੇਲੀਆਂ ਆਈਆਂ ਤੇ ਕਹਿਣ ਲੱਗੀਆਂ, "ਅਸਾਂ ਤੇ ਜੀਜਾ ਜੀ ਕੋਲੋਂ ਹੋਟਲ ਵਿੱਚ ਪਾਰਟੀ ਲੈਣੀ ਏ।" ਗੁਰਬਚਨ ਕੌਰ ਬਥੇਰਾ ਕਿਹਾ ਘਰ ਵੰਨ ਸੁਵੰਨੀਆਂ ਚੀਜ਼ਾਂ ਬਣਾ ਦੇਂਦੀ ਹਾਂ ਪਰ ਉਹ ਕਰੋਲ ਬਾਗ ਗਈਆਂ ਰੌਸ਼ਨ ਦੀ ਕੁਲਫੀ ਖਾਧੀ ਤੇ ਹੋਰ ਬਹੁਤ ਕੁਝ। ਸੱਤਾ ਤਾਂ ਕੁਲਤਾਰ ਨੂੰ ਹੀ ਚੁੱਕਣਾ ਪਿਆ। ਨਾਲ ਜਸਬੀਰ ਨੂੰ ਛੋਟੀ ਹੋਣ ਕਰਕੇ ਉਸਦਾ ਵੀ ਟੌਅਰ ਸੀ।

ਸ਼ਾਮੀਂ ਪਤਾ ਲਗਣ ਤੇ ਗੁਰਦੇਵ ਤੇ ਸੁਰਿੰਦਰ ਵੀ ਆਪਣੀਆਂ ਘਰਵਾਲੀਆਂ ਨਾਲ ਆਏ, ਰਸਮੀ ਸਭ ਕੁਝ ਹੋਇਆ। ਉਹਨਾਂ ਨੇ ਸੱਤੇ ਨੂੰ ਦਸ-ਦਸ ਰੁਪਏ ਸ਼ਗਨ ਪਾਇਆ ਜੋ ਜਸਜੀਤ ਨੇ ਉਹ ਕਹਿ ਕੇ ਮੋੜ ਦਿੱਤਾ ਕਿ ਇਹਨਾਂ ਦੀ ਕੀ ਲੋੜ ਹੈ। ਨਾਲ ਹੀ ਉਹ ਅੱਖਾਂ ਭਰ ਆਈ। ਉਹ ਗੁੱਸੇ ਵਿੱਚ ਬਿਨਾਂ ਮੂੰਹ ਜੁਠਾਏ ਹੀ ਚਲੇ ਗਏ, ਵੱਖ ਜੂ ਰਹਿੰਦੇ ਸਨ। ਉਹਨਾਂ ਦੇ ਆਇਆਂ ਸੰਤ ਸਿੰਘ ਅੱਗੇ ਪਿੱਛੇ ਹੋ ਗਿਆ ਸੀ ਤਾਂਕਿ ਕੁਲਤਾਰ ਨੂੰ ਪਰਵਾਰ ਦੀ ਕਮਜ਼ੋਰੀ ਦਾ ਪਤਾ ਨਾ ਲੱਗ ਸਕੇ।

15 ਅਗਸਤ ਨੂੰ ਸਵੇਰੇ ਰੇਡੀਓ ਤੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦਾ ਭਾਸ਼ਣ ਸੁਣਨ ਤੋਂ ਬਾਅਦ ਸਹੁਰਾ ਜਵਾਈ ਰਾਜਨੀਤੀ ਦੀ ਚਰਚਾ ਕਰਨ ਲੱਗੇ। ਸੱਤਾ ਰਿੜਦਾ-ਰਿੜਦਾ ਉਹਨਾਂ ਕੋਲ ਆ ਗਿਆ ਤੇ ਕੁਰਸੀ ਦੀ ਬਾਹੀ ਫੜ ਕੇ ਖਲੋ ਗਿਆ। ਕੁਲਤਾਰ ਬੜਾ ਖ਼ੁਸ਼ ਹੋਇਆ ਤੇ ਕਹਿਣ ਲੱਗਾ, "ਵੇਖੋ ਨਾਨਾ ਜੀ ਨੂੰ ਇਸ ਨੇ ਖਲੋ ਕੇ ਵਿਖਾ ਦਿੱਤਾ।"

ਸੰਤ ਸਿੰਘ ਨੇ ਕੁਲਤਾਰ ਦੀ ਨੌਕਰੀ ਬਾਰੇ ਪੁੱਛਿਆਂ ਤਾਂ ਉਸ ਕਿਹਾ, "ਭਾਪਾ ਜੀ ਹਰਿਆਣੇ ਨੌਕਰੀ ਕਰਨ ਬਾਰੇ ਦੁਚਿਤੀ ਵਿੱਚ ਹਾਂ। ਉਥੇ ਪੰਜਾਬੀਆਂ ਤੇ ਖ਼ਾਸ ਕਰਕੇ ਸਿੱਖਾਂ ਪ੍ਰਤੀ ਉਥੋਂ ਦੇ ਪੁਰਾਣੇ ਵਸਨੀਕ ਵਿਤਕਰਾ ਕਰਦੇ ਨੇ। ਸੋਚਦਾ ਹਾਂ ਦਿੱਲੀ ਜਾਂ ਪੰਜਾਬ 'ਚ ਸਰਕਾਰੀ ਨੌਕਰੀ ਕਰ ਲਵਾਂ।"

"ਪੰਜਾਬ ਦਾ ਪਤਾ ਨਹੀਂ ਪਰ ਦਿੱਲੀ ਤਾਂ ਐਂਪਲਾਈਮੈਂਟ ਐਕਸਚੇਂਜ ਵਿੱਚ ਨਾਂ ਲਿਖਵਾਉਣਾ ਪੈਂਦਾ ਹੈ। ਵਾਰੀ ਸਿਰ ਇੰਟਰਵਿਊ ਤੇ ਸੱਦਦੇ ਹਨ। ਸ਼ਾਇਦ ਹੀ ਕਿਸੇ ਅਧਿਆਪਕ ਦੀ ਸਿੱਧੀ ਭਰਤੀ ਹੋਈ ਹੋਵੇ।"

"ਇਹ ਤਾਂ ਨਵਾਂ ਚੱਕਰ ਪੈ ਗਿਆ, ਘਰ ਤਾਂ ਸਾਡਾ ਏਥੇ ਨਹੀਂ।"

"ਨਹੀਂ ਜੇ ਤੂੰ ਠੀਕ ਸਮਝੇਂ ਤਾਂ ਸਾਡਾ ਪਤਾ ਦੇ ਕੇ ਨਾਂ ਦਰਜ ਕਰਵਾ ਲਈ, ਜਦੋਂ ਇੰਟਰਵਿਊ ਆਈ ਤੈਨੂੰ ਲੈ ਆਵਾਂਗੇ।"

"ਚੰਗਾ ਘਰ ਜਾ ਕੇ ਸਲਾਹ ਕਰਾਂਗਾ।"

ਸੋਮਵਾਰ ਵਾਪਸ ਜਾਣ ਸਮੇਂ ਉਹ ਸੋਚ ਰਿਹਾ ਸੀ ਕਿ ਏਥੇ ਘਰ ਠੀਕ ਠਾਕ ਹੈ। ਆਲਾ ਦੁਆਲਾ ਵੀ ਠੀਕ ਹੀ ਲੱਗ ਰਿਹਾ ਹੈ। ਐਵੇਂ ਲੂਤੀਆਂ ਲਾਉਂਦੇ ਨੇ ਪਰ ਇਹ ਵੀ ਸੱਚ ਏ ਕਿ ਚਿੱਠੀ ਭਰਾ ਦੀ ਹੀ ਸੀ। ਕੋਈ ਤਾਂ ਦਾਲ ਵਿੱਚ ਕਾਲਾ ਹੋਊ। ਪਰ ਫਿਰ ਆਪਣੇ ਆਪ ਨੂੰ ਇਹ ਕਹਿ ਕੇ ਸੰਭਾਲ ਲੈਂਦਾ ਤੂੰ ਆਪਣੇ ਬਾਰੇ ਸੋਚ ਤੈਨੂੰ ਹੋਰ ਨਾਲ ਕੀ। ਤੂੰ ਗੰਢ ਨੂੰ ਸੰਭਾਲ ਤੈਨੂੰ ਚੋਰ ਨਾਲ ਕੀ।

ਉਸ ਨੂੰ ਜਸਬੀਰ ਨਾਲ ਗੱਲਾਂ ਕਰਨਾ ਵੀ ਚੰਗਾ ਲੱਗਾ। ਉਹ ਨੌਵੀਂ ਵਿੱਚ ਪੜ੍ਹਦੀ ਸੀ। ਉਸਦਾ ਸੱਤੇ ਨਾਲ ਮੋਹ ਸੀ। ਜਦ ਉਸ ਨੂੰ ਕਿਹਾ ਚੱਲ ਹਿਸਾਰ ਲੈ ਚਲੀਏ ਸੱਤੇ ਨੂੰ ਕੁਝ ਦਿਨ ਖਿਡਾਈਂ ਤਾਂ ਉਹ ਚੁੱਪ ਰਹੀ। ਉਸਦਾ ਨਾਲ ਜਾਣ ਦਾ ਮਨ ਤਾਂ ਸੀ ਪਰ ਮਾਂ ਨੇ ਕਿਹਾ, "ਬਣਾਵਾਂਗੇ ਕਿਸੇ ਦਿਨ ਪ੍ਰੋਗਰਾਮ," ਤੇ ਉਸ ਨੇ ਮਨ ਨੂੰ ਮਨਮਰਜ਼ੀ ਨਾ ਕਰਨ ਦਿੱਤੀ।

ਗੁਰਬਚਨ ਕੌਰ ਦਾ ਜੀਅ ਕਰਦਾ ਸੀ ਕਿ ਨਿੱਠ ਕੇ ਬਹਿ ਕੇ ਪੁੱਛੇ। ਜਸਜੀਤ ਦਾ ਕੀ ਹਾਲ ਸੀ। ਪਰ ਪੁੱਛ ਨਾ ਸੱਕੀ। ਜਾਂਦੀ ਨੇ ਉਸ ਨੇ ਮਾਂ ਨੂੰ ਮਿਲਣ ਲੱਗਿਆਂ ਕਿਹਾ, "ਬੱਸ ਗੁਜ਼ਰ ਰਹੀ ਹੈ, ਕੁਝ ਠੀਕ ਹਨ। ਫਿਕਰ ਨਾ ਕਰਨਾ।"

## 9

ਕੁਲਤਾਰ ਸਿੰਘ ਨੇ ਘਰ ਆ ਕੇ ਆਪਣੇ ਮਾਪਿਆਂ ਨਾਲ ਸਰਕਾਰੀ ਨੌਕਰੀ ਬਾਰੇ ਗੱਲ ਕੀਤੀ। ਉਸਨੇ ਉਹਨਾਂ ਨੂੰ ਦੱਸਿਆਂ ਕਿ ਹਰਿਆਣਾ ਸਰਕਾਰ ਨੇ ਨੇਮ ਕਾਨੂੰਨ ਬਣਾਇਆ ਹੈ ਕਿ ਕਿਸੇ ਵੀ ਮਾਸਟਰ ਨੂੰ ਉਸਦੇ ਜ਼ਿਲ੍ਹੇ ਤੋਂ ਬਾਹਰ ਹੀ ਲਾਇਆ ਜਾਵੇਗਾ। ਸੋ ਜਿਹੋ ਜਿਹਾ ਰੋਹਤਕ, ਮਹਿੰਦਰਗੜ੍ਹ ਜਾਂ ਕੋਈ ਹੋਰ ਜ਼ਿਲ੍ਹਾ ਉਹੋ ਜਿਹਾ ਪੰਜਾਬ, ਦਿੱਲੀ ਜਾਂ ਕੋਈ ਹੋਰ ਇਲਾਕਾ।

"ਕਾਕਾ ਇਹ ਤਾਂ ਤੇਰੀ ਮਰਜ਼ੀ ਹੈ ਸਿਆਣਾ ਏਂ ਜਿਵੇਂ ਚੰਗਾ ਲੱਗੇ ਕਰ ਲੈ," ਜੈਮਲ ਸਿੰਘ ਨੇ ਕਿਹਾ।

"ਮੈਂ ਤਾਂ ਤੈਨੂੰ ਤੇਸੀ-ਕਾਂਡੀ ਛਡਾਉਣੀ ਸੀ ਤੇ ਕੜਕੀ ਧੁਪ ਵਿੱਚ ਧੁਪੇ ਬਹਿਣ ਤੋਂ। ਉਹ ਸੁਖ ਬਣ ਗਿਆ ਹੈ। ਸਰਦਾਰ ਵੀ ਦੋਂਹ ਸਾਲਾਂ ਨੂੰ ਕੋਰਸ ਕਰ ਆਏਗਾ ਤੇ ਕਿਤੇ ਓਵਰਸੀਅਰ ਲੱਗ ਹੀ ਜਾਵੇਗਾ," ਉਸਨੇ ਪਟਿਆਲੇ ਪੋਲੀਟੈਨਿਕ ਥਾਪਰ ਵਿੱਚ ਪੜ੍ਹਦੇ ਸਰਦਾਰ ਸਿੰਘ ਦਾ ਨਾਂ ਲੈ ਕੇ ਆਪਣੀ ਤਸੱਲੀ ਪਰਗਟ ਕੀਤੀ ਕਿ ਉਸਨੇ ਆਪਣੀ ਜ਼ਿੰਦਗੀ ਦਾ ਮਿਥਿਆ ਟੀਚਾ ਪ੍ਰਾਪਤ ਕਰ ਲਿਆ ਹੈ।

"ਠੀਕ ਹੈ ਪਰ ਜੀਤੋ ਦਾ ਚਾਚਾ ਤੂੰ ਕਿੰਨਾ ਚਿਰ ਕੰਮ ਕਰਨਾ ਏਂ," ਬੰਤੋ ਨੇ ਕਿਹਾ।

"ਫਿਕਰ ਨਾ ਕਰ ਢਾਈ ਸੇਰ ਦੀ ਇੱਟ ਤਾਂ ਮੈਂ ਚੁੱਕ ਹੀ ਲਵਾਂਗਾ, ਇਹ ਜਿੱਥੇ ਚੰਗੀ ਥਾਂ ਮਿਲੇ ਨੌਕਰੀ ਕਰਨ।"

"ਤੇ ਜਸਜੀਤ ਕੌਰ ਤੇ ਮੁੰਡਾ !"

"ਕਮਲੀ ! ਉਹ ਕੁਲਤਾਰ ਕੋਲ ਹੀ ਰਹਿਣਗੇ। ਤੈਨੂੰ ਚੰਗਾ ਲੱਗੇਗਾ ਜੇ ਵੱਡਾ ਕੱਲਾ ਰੋਟੀ ਲਈ ਹੱਥ ਸਾੜੇ ਜਾਂ ਘਰ ਪਰਵਾਰ ਹੁੰਦਿਆਂ ਵੀ ਇਕੱਲਾ ਰਹੇ।"

"ਚਲੋ ਉਹ ਤਾ ਠੀਕ ਏ, ਪਰ ਅਸੀਂ ?"

"ਸਾਨੂੰ ਕੀ ਏ ? ਜਦੋਂ ਜੀਅ ਕਰੇਗਾ ਇਹਨਾਂ ਕੋਲ ਚਲੇ ਜਾਵਾਂਗੇ ਕੰਮ ਤਾਂ ਇਹਨਾਂ ਲਈ ਕਰਨਾ ਸੀ ਹੁਣ ਕੀ ਲੋੜ ਏ ? ਜੀਅ ਕੀਤਾ ਤਾਂ ਕਰ ਲਿਆ ਨਾ ਜੀਅ ਕੀਤਾ ਤਾਂ ਬੰਤੇ ਦੇ ਅੱਡੇ ਤੇ ਵੀ ਜਾ ਬੈਠਾਂਗਾ। ਉਹ ਕਈ ਵਾਰ ਕਹਿੰਦਾ ਹੈ ਚਾਚਾ ਕਦੀ ਆ ਜਾਇਆ ਕਰੋ।" ਉਸਨੇ ਇੱਕ ਹੋਰ ਟਿਕਾਣਾ ਬਲਵੰਤ ਦਾ ਕੰਮ ਕਰਨ ਦਾ ਅੱਡਾ ਦੱਸਿਆ।

"ਅਸੀਂ ਤਾਂ ਫਿਰ," ਉਸਦੇ ਦਿਮਾਗ਼ ਵਿੱਚ ਇਹ ਅੜਿਆ ਸੀ ਕਿ ਅਸੀਂ ਬੁੱਢੇ ਇਕੱਲੇ ਰਹਿ ਜਾਵਾਂਗੇ। ਔਲਾਦ ਦਾ ਕੀ ਸੁੱਖ ਹੋਇਆ ? ਪਰ ਉਹ ਖੁੱਲ੍ਹ ਕੇ ਆਖ ਨਾ ਸਕੀ। ਉਸਨੇ ਸੋਚਿਆ ਚਲੋ ਦੋ ਜੀਆਂ ਦੀ ਰੋਟੀ ਹੈ ਬਣਾ ਹੀ ਲਵਾਂਗੀ।

"ਵੇਖੋ ਜੀ ਸਾਨੂੰ ਮਾਪਿਆਂ ਦੀ ਖ਼ੁਸ਼ੀ ਦਾ ਧਿਆਨ ਰੱਖਣਾ ਚਾਹੀਦਾ ਹੈ," ਜਸਜੀਤ ਨੇ ਨੌਕਰੀ ਲਈ ਅਰਜ਼ੀਆਂ ਦੇਂਦੇ ਕੁਲਤਾਰ ਨੂੰ ਇੱਕ ਦਿਨ ਕਿਹਾ। ਉਹ ਤਾਂ ਦਿੱਲੀ ਜਾ ਕੇ ਰੋਜ਼ਗਾਰ ਦਫ਼ਤਰ ਵਿੱਚ ਨਾਂ ਵੀ ਦਰਜ਼ ਕਰਾ ਆਇਆ ਸੀ।

"ਫਿਕਰ ਨਾ ਕਰ ਉਹਨਾਂ ਦਾ ਪੂਰਾ ਆਦਰ ਮਾਣ ਰੱਖਾਂਗੇ। ਚਾਚਾ ਜੀ ਨੂੰ ਕੰਮ ਛੁਡਾ ਕੇ ਆਪਣੇ ਕੋਲ ਲੈ ਜਾਵਾਂਗੇ, ਚਾਚੀ ਨਾਲ ਹੀ ਜਾਏਗੀ। ਦੋਹਾਂ ਦੀ ਸੇਵਾ ਕਰਾਂਗੇ।"

"ਬਜ਼ੁਰਗਾਂ ਨੂੰ ਔਲਾਦ ਨਾਲ ਤਾਂ ਮੋਹ ਹੁੰਦਾ ਹੈ, ਉਹਨਾਂ ਨੂੰ ਮਿੱਟੀ ਦਾ ਮੋਹ ਵੀ ਹੁੰਦਾ ਹੈ। ਉਹਨਾਂ ਦਾ ਘਰ ਛੱਡਣ ਨੂੰ ਜੀਅ ਨਹੀਂ ਕਰਦਾ।"

"ਜਿਵੇਂ ਸਮਾਂ ਹੋਇਆ ਵਿਚਾਰ ਲਵਾਂਗੇ, ਪਰ ਇਹ ਤਾਂ ਤੂੰ ਵੀ ਮੰਨਦੀ ਏਂ ਕਿ ਪ੍ਰਾਈਵੇਟ ਨੌਕਰੀ ਵਿੱਚ ਜਿਉਂ-ਜਿਉਂ ਬੁੱਢੇ ਹੋਈਏ ਕਦਰ ਤੇ ਕੰਮ ਕਰਨ ਦੀ ਤਾਕਤ ਘਟਦੀ ਹੈ। ਪ੍ਰਬੰਧਕਾਂ ਦੀ ਜੀ ਹਜ਼ੂਰੀ ਵੱਧ ਕਰਨੀ ਪੈਂਦੀ ਹੈ।"

"ਇਹ ਤਾਂ ਹੈ।"

"ਅਤੇ ਸਰਕਾਰੀ ਨੌਕਰੀ ਬਾਦਸ਼ਾਹੀ ਹੈ। ਉਮਰ ਭਰ ਦੀਆਂ ਰੋਟੀਆਂ ਦਾ ਫਿਕਰ ਨਹੀਂ, ਤਰੱਕੀ ਵੱਖਰੀ। ਬੁੱਢੇ ਵਾਰੇ ਪੈਨਸ਼ਨਾਂ ਕਰਕੇ ਕਿਸੇ ਵੱਲ ਝਾਕਣ ਦੀ ਲੋੜ ਨਹੀਂ।"

ਇਸ ਵਿੱਚ ਕਿਸੇ ਨੂੰ ਸਮਝਣ ਸਮਝਾਉਣ ਦੀ ਲੋੜ ਨਹੀਂ ਸੀ ਪਰ ਭਾਵੁਕ ਸਾਂਝਾਂ ਐਵੇਂ ਹੀ ਪ੍ਰੇਸ਼ਾਨ ਕਰ ਦਿੰਦੀਆਂ ਹਨ। ਪਤਾ ਹੁੰਦਾ ਹੈ ਕਿ ਅਜੇ ਨਵੀਂ ਸਥਿਤੀ ਤਾਂ ਆਈ ਹੀ ਨਹੀਂ ਫਿਰ ਵੀ ਅੰਦਰੋਂ ਡਰ ਖਾਈ ਜਾਂਦਾ ਹੈ। ਇਹੀ ਹਾਲਤ ਬੰਤੋ ਦੀ ਸੀ। ਉਹ ਆਪਣੇ ਆਪ ਨੂੰ ਆਉਣ ਵਾਲੇ ਸਮੇਂ ਲਈ ਤਿਆਰ ਨਹੀਂ ਸੀ ਕਰ ਰਹੀ। ਉਸਦੇ ਦਿਮਾਗ਼ ਵਿੱਚ ਖਲਲ ਪੈਣ ਕਰਕੇ ਉਸ ਦੇ ਵਿਹਾਰ ਤੇ ਵਿਚਾਰ ਵਿਚ ਆਈ ਤਬਦੀਲੀ ਨੂੰ ਸਭ ਮਹਿਸੂਸ ਕਰ ਰਹੇ ਸਨ।

"ਚਾਚਾ ਜੀ, ਚਾਚੀ ਜੀ ਬਦਲੇ-ਬਦਲੇ ਨਜ਼ਰ ਆਉਂਦੇ ਨੇ," ਇੱਕ ਦਿਨ ਕੁਲਤਾਰ ਨੇ ਜੈਮਲ ਸਿੰਘ ਨੂੰ ਕਿਹਾ।

"ਕੋਈ ਨਹੀਂ ਕਾਕਾ, ਉਸਨੂੰ ਕੱਲੇ ਰਹਿਣ ਦਾ ਡਰ ਹੁਣੇ ਹੀ ਖਾਈ ਜਾ ਰਿਹਾ ਹੈ। ਉਂਜ ਤੇਰੀ ਮਾਂ ਦਿਲ ਦੀ ਮਾੜੀ ਨਹੀਂ, ਘਰ ਦੀ ਵੀ ਸੱਕੀ ਹੈ। ਮਾਪਿਆਂ ਨਾਲੋਂ ਘਰ ਨੂੰ ਵਧ ਆਪਣਾ ਸਮਝਦੀ ਰਹੀ ਹੈ। ਬੜੀ ਮਿਹਨਤ ਕੀਤੀ ਹੈ ਉਸ ਨੇ ਘਰ ਬਣਾਉਣ ਵਿੱਚ ਕਦੀਂ ਕਪਾਹ ਚੁਗੀ, ਕਦੀਂ ਚਰਖਾ ਕੱਤਿਆਂ ਕਦੀਂ ਮਿਰਚਾਂ ਕੁੱਟੀਆਂ। ਤੇ ਕਦੀ ਕੋਈ ਫ਼ਾਲਤੂ ਖ਼ਰਚਾ ਨਹੀਂ ਕੀਤਾ। ਆਪਣੇ ਤੇ ਤਾਂ ਬਿਲਕੁਲ ਨਹੀਂ ਕਰਦੀ। ਤੁਹਾਡੇ ਸਾਮ੍ਹਣੇ ਹੀ ਹੈ ਤੁਹਾਨੂੰ ਸਭ ਪਤਾ ਹੈ। ਤੁਸੀਂ ਜਿੰਨਾਂ ਹੋ ਸਕੇ ਖ਼ੁਸ਼ ਰੱਖੋ।"

"ਉਹ ਤਾਂ ਰੱਖਦੇ ਈ ਆਂ, ਪਰ ਨੌਕਰੀ ਤਾ ਅਜੇ ਕਿਤੇ ਲਗੀ ਨਹੀਂ ਤੁਹਾਡੇ ਕੋਲ ਹੀ ਹਾਂ," ਕਹਿੰਦਾ ਕੁਲਤਾਰ ਚੁਪ ਕਰ ਗਿਆ ਤੇ ਉਠ ਕੇ ਚਲਾ ਗਿਆ।

ਇਕ ਹੋਰ ਦਿਨ ਉਸ ਨੇ ਕਿਹਾ, "ਚਾਚੀ ਤੂੰ ਮੇਰੇ ਨਾਲ ਨਾਰਾਜ਼ ਏ ?"

"ਨਹੀਂ ਤਾਂ।"

"ਫਿਰ ਜਸਜੀਤ ਨਾਲ ਕੋਈ ਗੱਲ ਹੋਈ।"

"ਨਹੀਂ ਉਸ ਨਾਲ ਕੀ ਗੱਲ ਹੋਣੀ ਸੀ। ਉਸ ਸਾਊ ਘਰ ਦੀ ਨੇ ਅੱਗੇ ਹੀ ਮੇਰਾ ਘਰ ਸਵਰਗ ਬਣਾ ਦਿੱਤਾ। ਬੜੀ ਕਰਮਾਂ ਵਾਲੀ ਏ, ਸੁਲੱਖਣੀ।"

"ਫਿਰ ਖ਼ੁਸ਼ ਖ਼ੁਸ਼ ਰਿਹਾ ਕਰੋ।"

"ਮੈਂ, ਖ਼ੁਸ਼ ਹੀ ਹਾਂ ਤੈਨੂੰ ਕਿਸ ਦੱਸਿਆ ਹੈ ਕਿ ਮੈਂ ਨਰਾਜ਼ ਆਂ, ਐਵੇਂ ਫ਼ਾਲਤੂ ਗੱਲਾਂ ਨਾ ਕਰਿਆ ਕਰ। ਜਾਹ ਮੁੰਡੇ ਨੂੰ ਲਿਆ ਸੁੱਤਾ ਉੱਠ ਬੈਠਾ ਹੈ ਤੇ ਜਸਜੀਤ ਨੂੰ ਬੰਤੇ ਦੀ ਘਰਵਾਲੀ ਕਿਸੇ ਕੰਮ ਲਈ ਲੈ ਗਈ ਹੈ।"

ਜਸਜੀਤ ਕੌਰ ਨਾਲ, ਕੁਲਤਾਰ ਸਿੰਘ ਹਰ ਅਖ਼ਬਾਰ ਵਿੱਚ ਨੌਕਰੀ ਬਾਰੇ ਪੜ੍ਹੀ

ਖ਼ਬਰ ਬਾਰੇ ਗੱਲ ਕਰਦਾ। ਪੰਜਾਬ ਤੇ ਚੰਡੀਗੜ੍ਹ ਤਾਂ ਉਮੀਦਵਾਰ ਨੇ ਨੌਕਰੀਆਂ ਨਿਕਲਣ ਤੇ ਅਰਜ਼ੀਆਂ ਦੇਣੀਆਂ ਹੁੰਦੀਆਂ ਹਨ ਤੇ ਟੈਸਟ ਅਤੇ ਇੰਟਰਵਿਊ ਨਾਲ ਚੁਣੇ ਜਾਣਾ ਹੁੰਦਾ ਹੈ। ਉਸ ਬਾਰੇ ਉਹ ਆਪਣੀ ਬਣਦੀ ਸਲਾਹ ਦੇਂਦੀ ਤੇ ਇਹ ਵੀ ਕਹਿੰਦੀ ਕਿ ਉਸਦੀ ਪੱਕੀ ਨੌਕਰੀ ਲੱਗਣ ਬਾਅਦ ਉਹ ਵੀ ਉੱਥੇ ਨੌਕਰੀ ਲੱਭ ਲਵੇਗੀ ਤਾਂਹੀ ਤਾਂ ਬੀ.ਏ., ਦਾ ਫਾਇਦਾ ਉਠਾ ਸਕੇਗੀ, ਨਾਲੇ ਹੱਥ ਸੌਖਾ ਰਹੇਗਾ।

ਕੁਲਤਾਰ ਜਦ ਦਿੱਲੀ ਦੀ ਗੱਲ ਕਰਦਾ ਤਾਂ ਉਹ ਚੱਜਦਾ ਹੁੰਗਾਰਾ ਨਾ ਭਰਦੀ। ਹਰਿਆਣੇ ਨੂੰ ਤਾਂ ਉਹਨਾਂ ਨੇ ਮਜ਼ਬੂਰੀ ਵਾਲੀ ਥਾਂ ਰੱਖਿਆ ਹੋਇਆ ਸੀ।

"ਜਦੋਂ ਵੀ ਦਿੱਲੀ ਦੀ ਗੱਲ ਕਰਾਂ ਤੂੰ ਟਾਲ ਜਾਂਦੀ ਹੈ ਕਿਉਂ ?"

"ਵੇਖੋ ਜੀ ! ਮੈਂ ਤਾਂ ਤੁਹਾਡੇ ਨਾਲ ਰਹਿਣਾ ਹੈ ਜਿੱਥੇ ਰਹੋਗੇ, ਰਹਿ ਲਵਾਂਗੀ, ਮੇਰਾ ਕੀ ਉਜਰ ਹੈ।"

"ਪਰ ਕੋਈ ਸਲਾਹ ਵੀ ਹੁੰਦੀ ਹੈ ?" "ਕੀ ਸਲਾਹ ਦਿਆਂ ਦਿੱਲੀ ਬਾਰੇ, ਉਥੇ ਮੇਰਾ ਕੌਣ ਹੈ, ਜਿਸ ਨੂੰ ਸਾਡੇ ਜਾਣ ਦਾ ਚਾਅ ਤੇ ਖ਼ੁਸ਼ੀ ਹੋ ਸਕਦੀ ਹੈ," ਤੇ ਗੱਲਾਂ ਕਰਦੀ ਕਰਦੀ ਉਹ ਉਦਾਸ ਹੋ ਗਈ। ਉਸ ਨੇ ਮੂੰਹ ਭੁਆ ਲਿਆ। ਕੁਲਤਾਰ ਸਮਝ ਗਿਆ ਕਿ ਭਰਾ ਦੀ ਤੋਹਮਤ ਦਾ ਜਖ਼ਮ ਅਜੇ ਭਰਿਆ ਨਹੀਂ ਸੀ। ਉਸ ਨੇ ਉਸਦਾ ਮੂੰਹ ਭੁਆ ਕੇ ਉਸਨੂੰ ਹਿੱਕ ਨਾਲ ਘੁੱਟ ਲਿਆ। ਉਹ ਦੇਰ ਤੱਕ ਉਸਦੀ ਪਿੱਠ ਤੇ ਹੱਥ ਫੇਰਦਾ ਰਿਹਾ। ਉਸਨੇ ਉਸਦਾ ਮੂੰਹ ਵੀ ਚੁੰਮ ਲਿਆ। ਹੌਲੀ-ਹੌਲੀ ਉਸਨੇ ਆਪਣੀ ਪਕੜ ਢਿੱਲੀ ਕੀਤੀ ਤਾਂ ਉਹ ਕਿਸੇ ਕੰਮ ਦਾ ਬਹਾਨਾ ਬਣਾ ਕੇ ਚਲੀ ਗਈ।

ਕੁਲਤਾਰ ਸਿੰਘ ਸਰਕਾਰੀ ਨੌਕਰੀ ਲਈ ਲਗਾਤਾਰ ਯਤਨ ਕਰਦਾ ਰਿਹਾ। ਉਸਨੂੰ ਪੰਜਾਬ ਵਿਚ ਪੰਜਾਬੀ ਅਧਿਆਪਕ ਦੀ ਨੌਕਰੀ ਲਈ ਦਿੱਤੀ ਅਰਜ਼ੀ ਕਾਰਨ ਟੈਸਟ ਦੇਣ ਦਾ ਮੌਕਾ ਮਿਲ ਗਿਆ। ਉਸਦੀ ਮਿਹਨਤ ਕਾਰਨ ਟੈਸਟ ਰਾਹੀਂ ਚੁਣੇ ਗਏ ਅਧਿਆਪਕਾਂ ਦੀ ਸੂਚੀ ਵਿੱਚ ਉਸਦਾ ਨੰਬਰ ਆ ਗਿਆ ਸੀ। ਉਹ ਇੰਟਰਵਿਊ ਦੀ ਤਾਰੀਖ਼ ਦੀ ਉਡੀਕ ਕਰਨ ਲੱਗਾ। ਘਰ ਦੇ ਵੀ ਖ਼ੁਸ਼ ਸਨ ਕਿ ਉਸਨੂੰ ਪੱਕੀ ਨੌਕਰੀ ਮਿਲ ਜਾਏਗੀ। ਸਕੂਲ ਦੇ ਉਸਦੇ ਸਾਥੀ ਵੀ ਉਸਨੂੰ ਖ਼ੁਸ਼ਕਿਸਮਤ ਮੰਨਦੇ ਸਨ ਨਹੀਂ ਤਾਂ ਕਈ ਕਈ ਵਾਰ ਟੈਸਟ ਦੇਂਦੇ ਵੀ ਚੁਣੇ ਨਹੀਂ ਸਨ ਜਾਂਦੇ ਤੇ ਉਹਨਾਂ ਦੇ ਮੁਹਾਵਰੇ ਵਿੱਚ ਪ੍ਰਾਈਵੇਟ ਸਕੂਲਾ ਵਿੱਚ ਧੱਕੇ ਖਾ ਰਹੇ ਸਨ।

ਇੱਕ ਦਿਨ, ਦੇਰ ਰਾਤ ਨੂੰ ਦਿੱਲੀਓ ਗੁਰਬਚਨ ਕੌਰ ਆ ਗਈ। ਜਿਥੇ ਉਸਦੇ ਆਉਣ ਤੇ ਕੁੜਮਣੀ ਬੰਤੋ ਨੇ ਚਾਅ ਕੀਤੇ। ਸਾਰੇ ਬੜੀ ਪ੍ਰਸੰਨਤਾਂ ਨਾਲ ਮਿਲੇ, ਸਤਪਾਲ ਵੀ ਜਾਗਦਾ ਸੀ, ਉਹ ਮੂੰਹ ਤੇ ਹੱਥ ਮਾਰਦਾ ਉਮ੍ਹਲ ਪਿਆ ਕਿ ਮੈਨੂੰ ਚੁੱਕੋ, ਪਰ ਜਸਜੀਤ ਦੇ ਮੂੰਹ ਤੇ ਚਿੰਤਾ ਦੀਆਂ ਲਕੀਰਾਂ ਸਨ। ਪਤਾ ਨਹੀਂ ਕਿਸੇ ਭਰਾ ਨੇ ਕੀ ਮੁਸੀਬਤ ਖੜ੍ਹੀ ਕਰ ਦਿੱਤੀ ਹੋਵੇ।

"ਕੁਲਤਾਰ ਜੀ, ਤੁਹਾਡੀ ਆਹ ਚਿੱਠੀ ਆਈ ਸੀ। ਤੁਹਾਡੇ ਭਾਪਾ ਜੀ ਕਹਿਣ ਲੱਗੇ ਅੱਜ ਹੀ ਦੇ ਕੇ ਆ। ਭਾਵੇਂ ਕੁਵੇਲਾ ਹੋ ਗਿਆ ਸੀ ਪਰ ਮੈਂ ਸੋਚਿਆ ਘਰ ਹੀ ਜਾਣਾ ਹੈ ਸੋ ਬੱਸ ਫੜ ਕੇ ਆ ਗਈ," ਗੁਰਬਚਨ ਕੌਰ ਨੇ ਕਿਹਾ।

ਜਸਜੀਤ ਖਾਣ ਪਕਾਉਣ ਦੇ ਆਹਰ 'ਚ ਲੱਗ ਗਈ। ਕੁਲਤਾਰ ਨੇ ਚਿੱਠੀ ਪੜ੍ਹੀ ਉਸਦੀ ਇੰਟਰਵਿਊ ਸੀ, ਅਗਲੇਰੇ ਦਿਨ, 26 ਅਕਤੂਬਰ ਨੂੰ, ਟੀ.ਜੀ.ਟੀ.

ਲੱਗਣ ਲਈ। ਉਸਨੂੰ ਪੰਜਾਬ ਦੇ ਸਿੱਖਿਆਂ ਵਿਭਾਗ ਵਲੋਂ ਪਹਿਲਾਂ ਹੀ ਚਿੱਠੀ ਆ ਗਈ ਸੀ ਉਥੇ ਇੰਟਰਵਿਊ 28 ਅਕਤੂਬਰ ਨੂੰ ਸੀ, ਚੰਡੀਗੜ੍ਹ।

ਗੁਰਬਚਨ ਕੌਰ ਰਾਤ ਰਹੀ ਤੇ ਅਗਲੇ ਦਿਨ ਵਾਪਸ ਦਿੱਲੀ ਚਲੀ ਗਈ।

ਕੁਲਤਾਰ ਦੁਚਿਤੀ ਵਿੱਚ ਸੀ ਕਿਥੋਂ ਦੀ ਇੰਟਰਵਿਊ ਦੇਵੇ। ਦੋਹਾਂ ਜੀਆਂ ਸਲਾਹ ਕਰਕੇ ਇਹੀ ਨਿਰਨਾ ਕੀਤਾ ਕਿ ਇੰਟਰਵਿਊ ਦੋਹੀਂ ਥਾਈਂ ਦਿੱਤੀ ਜਾਵੇ, ਪੂਰੀ ਤਿਆਰੀ ਨਾਲ। ਅਗਲਾ ਫ਼ੈਸਲਾ ਸਲੈਕਟ ਹੋਣ ਤੋਂ ਬਾਅਦ ਕੀਤਾ ਜਾਏ।

ਉਸਨੇ ਛੁੱਟੀ ਦੀ ਅਰਜ਼ੀ ਦਿੱਤੀ ਤੇ ਅਗਲੇ ਦਿਨ ਦਿੱਲੀ। ਉਹ ਆਪਣੇ ਹਾਇਰ ਸਕੈਂਡਰੀ, ਬੀ.ਏ ਤੇ ਬੀ.ਐੱਡ. ਦੇ ਸਰਟੀਫਿਕੇਟ ਤੇ ਉਹਨਾਂ ਦੀਆਂ ਨਕਲਾਂ ਨਾਲ ਲੈ ਕੇ ਗਿਆ ਸੀ। ਉਸਨੇ ਪੜ੍ਹਾਈ ਸਮੇਂ ਪ੍ਰਤੀਯੋਗਤਾਵਾਂ, ਖੇਡਾਂ ਵਿੱਚ ਹਿੱਸਾ ਲੈਣ ਤੇ ਜਿੱਤੀਆਂ ਜਿੱਤਾਂ ਦੇ ਸਰਟੀਫਿਕੇਟ ਵੀ ਰੱਖ ਲਏ ਸਨ।

ਉਹ ਹਾਕੀ ਦਾ ਚੰਗਾ ਖਿਡਾਰੀ ਰਿਹਾ ਸੀ। ਉਸਨੇ ਭਾਸ਼ਣ ਪ੍ਰਤੀਯੋਗਤਾਵਾਂ ਵਿੱਚ ਕਈ ਇਨਾਮ ਜਿੱਤੇ ਸਨ। ਉਹ ਕਾਲਜ਼ ਦੇ ਮੈਗਜ਼ੀਨ ਦਾ ਐਡੀਟਰ ਵੀ ਰਿਹਾ ਸੀ। ਉਸਨੂੰ ਭਰੋਸਾ ਸੀ ਕਿ ਉਸਦੇ ਚੰਗੇ ਨੰਬਰ ਇੰਟਰਵਿਊ ਲੈਣ ਵਾਲਿਆਂ ਨੂੰ ਜ਼ਰੂਰ ਪ੍ਰਭਾਵਿਤ ਕਰਨਗੇ। ਅਗਲੇ ਦਿਨ ਉਹ ਪੂਰੀ ਤਿਆਰੀ ਨਾਲ ਇੰਟਰਵਿਊ ਦੇਣ ਗਿਆ ਤੇ ਬੜੇ ਭਰੋਸੇ ਨਾਲ ਪੁੱਛੇ ਸੁਆਲਾਂ ਦੇ ਜਵਾਬ ਦਿੱਤੇ ਉਹ ਖੁਸ਼-ਖੁਸ਼ ਘਰ ਆਇਆ ਤੇ ਦੱਸਿਆ, "ਭਾਪਾ ਜੀ ਇੰਟਰਵਿਊ ਤਾਂ ਬਹੁਤ ਵਧੀਆ ਹੋਈ ਹੈ। ਅੱਗੋਂ ਰੱਬ ਜਾਣੇ।"

ਉਸੇ ਭਰੋਸੇ ਨਾਲ ਚੰਡੀਗੜ੍ਹ ਗਿਆ।

ਇੰਟਰਵਿਊ ਲੈਣ ਵਾਲਿਆਂ ਨੂੰ ਹਰ ਸੁਆਲ ਦਾ ਬਾਅਦਬ ਤੇ ਢੁਕਵਾਂ ਉੱਤਰ ਦਿੱਤਾ। ਜੇ ਬਾਹਰ ਇੰਟਰਵਿਊ ਦੇਣ ਆਏ ਕਿਸੇ ਹੋਰ ਉਮੀਦਵਾਰ ਨੇ ਪੁੱਛਿਆਂ ਕਿ ਕੀ ਪੁੱਛਦੇ ਹਨ ਤਾਂ ਉਸ ਕਿਹਾ, "ਭਲੇ ਬੰਦੇ ਹਨ ਜੋ ਤਹਾਨੂੰ ਆਉਂਦਾ ਹੈ ਉਸ ਵਿੱਚੋਂ ਹੀ ਪੁੱਛਦੇ ਹਨ, ਤੁਹਾਡਾ ਕਾਨਫੀਡੈਂਸ ਵੇਖਦੇ ਹਨ। ਜਿਸ ਦੀਆਂ ਲੱਤਾਂ ਕੰਬਦੀਆਂ ਹੋਈਆਂ ਉਹ ਨਹੀਂ ਕਾਮਯਾਬ ਹੁੰਦਾ ਸੋ ਬੇਖੌਫ਼ ਜੋ ਆਉਂਦਾ ਏ ਦਸ ਦਿਉ ਜੇ ਨਹੀਂ ਆਉਂਦਾ ਤਾਂ ਨਾ ਸਹੀਂ।"

ਮਹੀਨੇ ਬਾਅਦ ਦੋਹਾਂ ਪਾਸਿਆਂ ਤੋਂ ਚਿੱਠੀਆਂ ਆ ਗਈਆਂ ਕਿ ਹਫ਼ਤੇ ਬਾਅਦ ਆ ਕੇ ਡਿਪਟੀ ਡਾਇਰੈਟਰ ਨੂੰ ਮਿਲੋ ਤਾਂ ਕਿ ਤੁਹਾਨੂੰ ਦੱਸਿਆ ਜਾ ਸਕੇ ਕਿ ਕਿਹੜੇ ਸਕੂਲ ਜਾਇੰਨ ਕਰਨਾ ਹੈ।

ਫੇਰ ਦੁਚਿਤੀ ਨੇ ਆ ਘੇਰਿਆ। ਘਰ ਸਲਾਹ ਕੀਤੀ ਤਾਂ ਜੈਮਲ ਸਿੰਘ ਨੇ ਕਿਹਾ, "ਮੈਨੂੰ ਤਾਂ ਦਿੱਲੀ ਠੀਕ ਲੱਗਦੀ ਏ। ਅਸੀਂ ਵੀ ਜਾਣਾ ਹੋਵੇ ਤਾਂ ਤਿੰਨ ਚਾਰ ਘੰਟੇ ਦਾ ਰਾਹ ਏ। ਨਾਲੇ ਜਸਜੀਤ ਕੌਰ ਦੇ ਪੇਕੇ ਵੀ ਉਥੇ ਹਨ। ਵੱਡਾ ਸ਼ਹਿਰ ਹੈ। ਪੰਜਾਬ ਵਿੱਚ ਪਤਾ ਨਹੀਂ ਕਿਹੜੇ ਪਿੰਡ ਸੁੱਟ ਦੇਣ, ਦੂਰ ਦੁਰਾਡੇ। ਉਂਜ ਆਪਣੀ ਮਾਂ ਨੂੰ ਪੁੱਛ ਲੈ।"

ਬੰਤੋ ਨੂੰ ਪੁੱਛਿਆਂ ਤਾਂ ਉਸ ਕਿਹਾ, "ਸਾਨੂੰ ਜ਼ਨਾਨੀਆਂ ਨੂੰ ਕੀ ਪਤਾ ਆਪਣਾ ਪੜ੍ਹਿਆ ਵਾਚੋ।"

ਗੁਣਾ ਦਿੱਲੀ ਤੇ ਪਿਆ। ਸਕੂਲ ਅਸਤੀਫ਼ਾ ਦੇ ਦਿੱਤਾ ਤੇ ਉਸਦੇ ਮਨਜ਼ੂਰ ਹੋਣ ਬਾਅਦ ਉਹ ਵਿਦਾਈ ਪਾਰਟੀ ਲੈ ਕੇ ਪੱਛਮੀ ਦਿੱਲੀ ਦੇ ਇੱਕ ਸਰਕਾਰੀ ਹਾਇਰ ਸੈਕੰਡਰੀ ਸਕੂਲ ਜਾ ਲੱਗਾ।

ਸਕੂਲ ਦੇ ਲਾਗੇ ਹੀ ਉਸਨੇ ਇਕ ਕਮਰਾ ਰਸੋਈ ਬੈਠਕ ਕਰਾਏ ਤੇ ਲੈ ਲਏ ਤੇ ਨਵਾਂ ਘਰ ਵਸਾ ਲਿਆ।

ਉਹਨਾਂ ਦੇ ਦਿੱਲੀ ਆਉਣ ਤੇ ਜਸਬੀਰ ਬੜੀ ਖ਼ੁਸ਼ ਸੀ। ਉਹ ਐਤਵਾਰ ਜਾਂ ਛੁੱਟੀ ਦੇ ਦਿਨ ਉਹਨਾਂ ਦੇ ਘਰ ਆ ਜਾਂਦੀ। ਉਹ ਸਤਪਾਲ ਨੂੰ ਚੁੱਕੀ ਫਿਰਦੀ। ਜੇ ਉਹ ਉਸਦੇ ਕੱਪੜੇ ਗੰਦੇ ਕਰ ਦੇਂਦਾ ਜਾਂ ਮਲ-ਮੂਤਰ ਨਾਲ ਭਿਉਂ ਦੇਂਦਾ ਤਾਂ ਵੀ ਉਹ, ਕੋਈ ਨਹੀਂ, ਫੇਰ ਕੀ ਹੋਇਆ ਕਹਿੰਦੀ ਪਰੇਸ਼ਾਨ ਨਾ ਹੁੰਦੀ।

ਵੱਡੇ ਦਿਨਾਂ ਦੀਆਂ ਹਫਤੇ ਕੁ ਦੀਆ ਛੁੱਟੀਆਂ ਹੋਈਆਂ ਤਾਂ ਉਹ ਹਿਸਾਰ ਰਹਿਣ ਆ ਗਏ।

"ਸੁਣਾ ਬਈ ਮਾਸਟਰਾ ਕੀ ਹਾਲ ਹੈ ?" ਇਕ ਦਿਨ ਬਲਵੰਤ ਨੇ ਉਸ ਨੂੰ ਪੁਛਿਆ।

"ਭਾਉਂ ਜੀ, ਤਹਾਨੂੰ ਪਤਾ ਹੀ ਹੈ ਮੈਨੂੰ ਸਰਕਾਰੀ ਨੌਕਰੀ ਮਿਲ ਗਈ ਹੈ। ਪੰਜਾਬ ਤੇ ਦਿੱਲੀ ਦੋਹੀਂ ਥਾਵੀਂ ਗੱਲ ਬਣ ਗਈ ਸੀ। ਪਰ ਚਾਚਾ ਜੀ ਦੀ ਸਲਾਹ ਮੰਨ ਕੇ ਮੈਂ ਦਿੱਲੀ ਜਾ ਲੱਗਾ ਹਾਂ।"

"ਚੰਗਾ ਹੈ, ਫਿਰ ਵੀ ਘਗਰੀ ਦਾ ਸਾਕ ਚੰਗਾ ਲੱਗਾ ਨਾ," ਤੇ ਉਹ ਹੱਸ ਪਿਆ।

ਛੁੱਟੀਆਂ ਸਨ ਸਰਦਾਰ ਵੀ ਆ ਗਿਆ। ਉਹਨਾਂ ਜੀਤੋ ਪ੍ਰੀਤੋ ਨੂੰ ਵੀ ਸੱਦ ਲਿਆ ਸੀ। ਘਰ ਖ਼ੂਬ ਰੌਣਕ ਰਹੀ। ਇਹਨਾਂ ਦਿਨਾਂ ਵਿੱਚ ਉਹਨਾਂ ਸੱਤੇ ਦਾ ਧਮਾਨ ਵੀ ਕਰ ਲਿਆ। ਜਿਸ ਕਰਕੇ ਨੱਚਣ ਕੁੱਦਣ ਨਾਲ ਸਾਰੀ ਬਰਾਦਰੀ ਦੀ ਰੋਟੀ ਵੀ ਵਰਜੀ ਗਈ। ਕੁਲਤਾਰ ਦੇ ਨਾਨਕੇ ਦਾਦਕੇ ਸਭ ਆਏ। ਭੈਣਾਂ ਦੇ ਪਰਵਾਰ ਆਏ। ਪਰ ਜਸਜੀਤ ਦੇ ਪੇਕਿਆਂ ਵਿੱਚੋਂ ਉਸਦੇ ਮਾਪੇ, ਇੱਕ ਚਾਚਾ ਤੇ ਮਾਮਾ ਆਏ।

ਸਵੇਰੇ ਘਰ ਹੀ ਆਸਾ ਦੀ ਵਾਰ ਦਾ ਕੀਰਤਨ ਹੋਇਆ। ਪਾਠ ਦਾ ਭੋਗ ਪਿਆ ਤੇ ਘੰਟਾ ਕੁ ਦੀਵਾਨ ਲੱਗਾ। ਫਿਰ ਦੁਪਿਹਰ ਦੀ ਰੋਟੀ ਸੀ। ਸ਼ਾਮ ਨੂੰ ਨੇੜੇ ਰਹਿੰਦੇ ਘਰੋਂ ਘਰੀ ਚਲੇ ਗਏ। ਦੂਰ ਵਾਲੇ ਅਗਲੇ ਦਿਨ ਤੇ ਜਸਜੀਤ ਦੇ ਕਹਿਣ ਤੇ ਉਸਦੇ ਮਾਪੇ, ਜਸਬੀਰ ਨੂੰ ਕੁਝ ਦਿਨਾਂ ਵਾਸਤੇ ਉਹਨਾਂ ਕੋਲ ਛੱਡ ਗਏ। ਉਹ ਛੁੱਟੀਆਂ ਮੁੱਕਣ ਉੱਤੇ ਉਹਨਾਂ ਦੇ ਨਾਲ ਹੀ ਦਿੱਲੀ ਚਲੀ ਗਈ।

ਜਦੋਂ ਦਿੱਲੀ ਜਾਣ ਲਗੇ ਤਾਂ ਕੁਲਤਾਰ ਤੇ ਜਸਜੀਤ ਦੋਹਾਂ ਨੇ ਸਤਿਕਾਰ ਨਾਲ ਜੈਮਲ ਸਿੰਘ ਤੇ ਬੰਤੋ ਦੇ ਪੈਰੀਂ ਹੱਥ ਲਾਇਆ। ਉਹਨਾਂ ਅੱਗੋਂ ਪਿੱਠ ਤੇ ਥਾਪੀ ਦੇ ਕੇ ਨਾਲ ਅਸੀਸ ਦਿੱਤੀ। ਜੈਮਲ ਸਿੰਘ ਉਹਨਾਂ ਨੂੰ ਬੱਸ ਸਟੈਂਡ ਛੱਡਣ ਗਿਆ।

ਬੰਤੋ ਉਹਨਾਂ ਨੂੰ ਦੂਰ ਤੱਕ ਵੇਖਦੀ ਰਹੀ। ਜਦ ਉਹ ਮੋੜ ਮੁੜ ਗਏ ਤਾਂ ਲੰਮਾ ਸਾਹ ਲੈਂਦੀ ਅੰਦਰ ਆ ਗਈ।

"ਲਿਆ ਪਾਣੀ ਦੇਹ ਘੁਟ," ਜੈਮਲ ਸਿੰਘ ਨੇ ਕਿਹਾ, "ਇਸ ਤਰ੍ਹਾਂ ਉਦਾਸ ਹੋਇਆਂ ਨਹੀਂ ਸਰਦਾ। ਕਲ੍ਹ ਨੂੰ ਸਰਦਾਰ ਨੇ ਵੀ ਚਲੇ ਜਾਣਾ ਹੈ। ਵਿਆਹ ਤੋਂ ਪਿਛੋਂ ਉਸਨੂੰ ਪਤਾ ਨਹੀਂ ਕਿੱਥੇ ਨੌਕਰੀ ਮਿਲਣੀ ਏ।"

"ਮੈਂ ਕੀ ਕਿਹਾ ਏ?"

"ਤੂੰ ਚੁਪ ਚੁਪ ਜੋ ਕਿਹਾ ਏ ਤੇਰੇ ਚਿਹਰੇ ਤੋਂ ਪੜ੍ਹਿਆ ਜਾ ਸਕਦਾ ਏ। ਪਰ ਸਾਨੂੰ ਬੱਚਿਆਂ ਦੀ ਤਰੱਕੀ ਤੇ ਖ਼ੁਸ਼ ਹੋਣਾ ਚਾਹੀਦਾ ਏ," ਬੰਤੋ ਨੇ ਚਿਹਰੇ ਦਾ ਹਾਵਭਾਵ

ਬਦਲਣ ਦੀ ਕੋਸ਼ਿਸ਼ ਕੀਤੀ ਪਰ ਉਸਨੂੰ ਰਹਿ ਰਹਿ ਕੇ ਰਿਸ਼ਤੇ ਵਿੱਚੋਂ ਜਠਾਣੀ ਦੀਆਂ ਸੁਣੀਆਂ ਗੱਲਾਂ ਚੇਤੇ ਆ ਰਹੀਆਂ ਸਨ। ਉਸ ਨੇ ਕਿਹਾ ਸੀ,

"ਲੈ ਨੀ ਬਿਸੋ ਰਹਿ ਗਈ ਬੰਤੋ ਤੇ ਜੈਮਲ ਸੁੰਹ ਦੀ ਜੋੜੀ ਕੱਲੀ। ਜਾ ਬੈਠੀ ਜਸਜੀਤ ਘਰ ਵਾਲੇ ਨੂੰ ਲੈ ਕੇ ਪੇਕੇ, ਸੱਚ ਏ ਉਸਨੂੰ ਧਬੱਲੀ ਦਾ ਨਹੀਂ, ਘੱਗਰੀ ਦਾ ਸਾਕ ਹੀ ਨੇੜੇ ਲਗਾ।"

"ਬੇਬੇ ਪੜ੍ਹੇ ਲਿਖੇ ਸਨ, ਜਿਥੇ ਚੰਗੀ ਪੱਕੀ ਨੌਕਰੀ ਮਿਲਦੀ ਉਥੇ ਹੀ ਜਾਣਾ ਸੀ ਨਾ," ਬਿਸੋ ਨੇ ਕਿਹਾ। "ਛਡ ਨੀ ਪਰੇ ਸਾਡੇ ਨਹੀਂ ਕੰਮ ਕਰਦੇ, ਆਪਣੇ ਕੰਮ ਦੇ ਵਾਰੇ ਨਿਆਰੇ ਨੇ, ਤਖਾਣਾਂ ਨੂੰ ਗੱਡੇ ਜੋੜੀ ਦਾ ਕੰਮ ਕੀ ਮਾੜਾ ਏ, ਘਰ ਦੀ ਅੱਧੀ, ਬਾਹਰ ਦੀ ਸਾਰੀ ਨਾਲ ਚੰਗੀ ਹੁੰਦੀ ਏ।"

ਇਹਨਾਂ ਸੋਚਾਂ ਤੇ ਗੱਲਾਂ ਦਾ ਕੀਹ ਜਵਾਬ ਸੀ। ਪਰ ਨਾਲ ਹੀ ਬੰਤੋ ਨੂੰ ਇਹ ਵੀ ਪਤਾ ਸੀ ਕਿ ਜਸਜੀਤ, ਕੁਲਤਾਰ ਨੂੰ ਨਹੀਂ ਸੀ ਲੈ ਕੇ ਗਈ। ਉਹਨਾਂ ਦੇ ਸਾਰੇ ਪਰਵਾਰ ਦੀ ਸੋਚ ਤੇ ਸਲਾਹ ਸੀ। ਗੱਲਾਂ ਕਰਨ ਵਾਲਿਆਂ ਤਾਂ ਖੰਭਾਂ ਦੀ ਡਾਰ ਬਣਾਉਣੀ ਹੀ ਹੁੰਦੀ ਹੈ।

# 10

ਦਿੱਲੀ ਵਿੱਚ ਰਹਿੰਦੇ ਨੌਕਰੀ ਕਰਨ ਆਇਆ ਦੀਆਂ ਦੋ ਮੁੱਖ ਔਕੜਾਂ ਹੁੰਦੀਆਂ ਹਨ। ਇੱਕ ਤਾਂ ਰਿਹਾਇਸ਼ ਦੀ ਹੈ। ਕਰਾਇਆ ਦੇ ਕੇ ਤਾਂ ਉਮਰ ਕੱਟੀ ਨਹੀਂ ਜਾ ਸਕਦੀ। ਕਲੋਨੀਆਂ, ਸਰਕਾਰੀ, ਮਨਜ਼ੂਰਸ਼ੁਦਾ ਤੇ ਗ਼ੈਰ-ਮਨਜ਼ੂਰ ਕੱਚੀਆਂ ਸਭ ਹਨ ਜਾਂ ਜੇ.ਜੇ. ਕਲੋਨੀਆਂ। ਬਾਹਰੋਂ ਆਉਣ ਵਾਲਾ ਕਰਾਏ ਤੇ ਰਹਿੰਦਿਆਂ ਮਕਾਨ ਲਈ ਹੱਥ ਪੈਰ ਮਾਰਨ ਲੱਗਦਾ ਹੈ।

ਦੂਜੀ ਸਮੱਸਿਆਂ ਸਵਾਰੀ ਦੀ ਹੈ। ਜੇ ਕਿਸੇ ਕੋਲ ਕਾਰ, ਸਕੂਟਰ ਜਾਂ ਮੋਟਰ ਸਾਈਕਲ ਨਾ ਹੋਵੇ ਤਾਂ ਸਾਈਕਲ ਨਾਲ ਵੀ ਕੰਮ ਸਰਦਾ ਹੈ। ਹਾਂ ਲੋਕਲ ਬੱਸਾਂ ਵੀ ਹਰਲ ਹਰਲ ਕਰਦੀਆਂ ਫਿਰਦੀਆਂ ਹਨ।

ਕੁਲਤਾਰ ਸਿੰਘ ਨੇ ਵੀ ਇੱਕ ਵੱਸ ਰਹੀ ਕਲੋਨੀ ਵਿੱਚ ਤਿੰਨ ਕੁ ਮਰਲੇ ਥਾਂ ਲੈ ਕੇ ਦੋ ਕਮਰੇ ਪਾ ਲਏ, ਪੈਸੇ ਕੁਝ ਜੋੜ ਲਏ ਸਨ, ਕੁਝ ਫੜ ਲਏ। ਪਹਿਲਾਂ ਬਿਜਲੀ ਪਾਣੀ ਸੜਕਾਂ ਸੀਵਰ ਦੀ ਮੁਸ਼ਕਲ ਸੀ ਫਿਰ ਜਿਵੇਂ ਜਿਵੇਂ ਚੋਣਾਂ ਹੁੰਦੀਆਂ ਸਭ ਹੱਲ ਹੁੰਦੇ ਗਏ। ਕ੍ਰਿਸ਼ਨਾ ਪਾਰਕ, ਵੱਡੀ ਨਜਫਗੜ੍ਹ ਰੋਡ ਤੋਂ ਬਹੁਤਾ ਹੱਟਵਾਂ ਵੀ ਨਹੀਂ ਸੀ।

ਇਸ ਘਰ ਵਿੱਚ ਹੀ ਉਹਨਾਂ ਘਰ ਦੇ ਹੋਰ ਦੋ ਬੱਚੇ ਹੋਏ ਸੀ। ਮਨਜੀਤ ਕੌਰ, ਮੰਨੋ ਤੇ ਪੁੱਤਰ ਜਸਵੰਤ ਸਿੰਘ ਜੱਸਾ ਉਹਨਾਂ ਦੀ ਖ਼ੁਸ਼ੀ ਸਮੇਂ ਮਾਪੇ, ਭੈਣਾਂ ਭਰਾ ਸਭ ਚਾਵਾਂ ਨਾਲ ਆਉਂਦੇ ਰਹੇ। ਕੁਲਤਾਰ ਦਾ ਘਰ, ਜਸਜੀਤ ਦੇ ਮਾਪਿਆਂ ਤੇ ਭੈਣ ਜਸਬੀਰ ਲਈ ਤਾਂ ਮੁੰਨਾ ਕੋਹ ਲਾਹੌਰ ਸੀ ਉਹ ਉਹਨਾਂ ਦੇ ਦੁੱਖ-ਸੁੱਖ ਦੇ ਭਾਈਵਾਲ ਬਣੇ ਰਹੇ ਤੇ ਲੋੜ ਅਨੁਸਾਰ ਮਦਦ ਲਈ ਭੱਜੇ ਆਉਂਦੇ ਸਨ।

ਜਸਜੀਤ ਦੀ ਨੌਕਰੀ ਲਈ ਉੱਦਮ ਕੀਤਾ ਜਾਣ ਲੱਗਾ। ਰੋਜ਼ਗਾਰ ਸਮਾਚਾਰ ਵਿੱਚ ਖ਼ਾਲੀ ਅਸਾਮੀਆਂ ਵੇਖ ਕੇ ਕਦੀ ਕੇਂਦਰੀ ਸਰਕਾਰ ਦੀਆਂ, ਕਦੀ ਦਿੱਲੀ ਸਰਕਾਰ ਦੀਆਂ ਨਿਕਲੀਆਂ ਆਸਾਮੀਆਂ ਲਈ ਅਰਜ਼ੀਆਂ ਦਿੱਤੀਆਂ ਜਾਣ ਲੱਗੀਆਂ ਕਿਉਂਕਿ ਕੋਈ ਟ੍ਰੇਨਿੰਗ ਨਹੀਂ ਸੀ ਕੀਤੀ ਸੋ ਕਲਰਕ ਹੀ ਲੱਗਣਾ ਸੀ। ਇਸ ਲਈ ਉਸ ਨੇ ਨੇੜੇ ਹੀ ਇੱਕ ਥਾਂ ਤੋਂ ਅੰਗਰੇਜ਼ੀ ਤੇ ਹਿੰਦੀ ਦੀ ਟਾਈਪ ਵੀ ਸਿੱਖ ਲਈ ਤੇ ਚੰਗੀ ਸਪੀਡ ਵੀ ਬਣਾ ਲਈ।

ਲਗਾਤਾਰ ਲੱਗੇ ਰਹਿਣ ਦਾ ਸਿੱਟਾ ਇਹ ਨਿਕਲਿਆਂ ਕਿ ਦਿੱਲੀ ਸਰਕਾਰ ਦੀ ਨੌਕਰੀ ਦੀ ਗੱਲ ਬਣ ਗਈ। ਉਂਜ ਤਾਂ ਪਹਿਲਾਂ ਹੀ ਉਸਨੇ ਕੁਝ ਮਹੀਨੇ ਡੀ.ਟੀ.ਸੀ. ਸਥਾਨਕ ਬੱਸ ਸੇਵਾ ਵਿੱਚ ਕੰਡਕਟਰ ਦੀ ਨੌਕਰੀ ਵੀ ਕੀਤੀ। ਪਰ ਦਿੱਲੀ ਸਰਕਾਰ ਦੀ ਨੌਕਰੀ ਮਿਲਣ ਕਰਕੇ ਉਹ ਛੱਡ ਦਿੱਤੀ। ਸਥਾਨਕ ਬੱਸ ਫੜ ਕੇ ਕਸ਼ਮੀਰੀ ਗੇਟ ਕੋਲ ਜਾਣਾ ਪੈਂਦਾ ਸੀ। ਬੜੀ ਭੱਜ ਨੱਸ ਸੀ, ਬੱਚੇ ਸਕੂਲ ਚਲੇ ਜਾਂਦੇ ਜਾਂ ਕਰੈੱਚ ਵਿੱਚ, ਸਕੂਲੋਂ ਆ ਕੇ ਕੁਲਤਾਰ ਕਿਤੇ ਨਾ ਜਾਂਦਾ ਤੇ ਬੱਚਿਆਂ ਦਾ ਧਿਆਨ ਕਰਦਾ। ਉਹ ਘਰ ਦੇ ਕੰਮ ਵਿੱਚ ਵੀ ਜਸਜੀਤ ਦਾ ਹੱਥ ਵਟਾਉਂਦਾ।

ਜੈਮਲ ਸਿੰਘ ਤੇ ਬੰਤੋ ਵੀ ਕਦੀ ਇਕੱਠੇ ਕਦੀ ਇਕੱਲੇ ਇਕੱਲੇ ਉਹਨਾਂ ਕੋਲ ਆਉਂਦੇ ਤੇ ਮਹੀਨਿਆਂ ਬੱਧੀ ਰਹਿੰਦੇ। ਉਦੋਂ ਬੱਚਿਆਂ ਨੂੰ ਸੰਭਾਲਣਾ ਹੋਰ ਸੌਖਾ ਹੋ ਜਾਂਦਾ।

"ਕਾਕਾ, ਕੁੜੀ ਦੀ ਨੌਕਰੀ ਨੇੜੇ ਨਹੀਂ ਲੱਗ ਸਕਦੀ," ਇੱਕ ਦਿਨ ਜੈਮਲ ਸਿੰਘ ਨੇ ਕੁਲਤਾਰ ਨੂੰ ਕੋਲ ਬਿਠਾ ਕੇ ਕਿਹਾ।

"ਚਾਚਾ ਜੀ ਕੋਸ਼ਿਸ਼ ਕਰਦੇ ਹਾਂ।"

"ਜ਼ਰੂਰ ਕੋਈ ਜੁਗਾੜ ਲਗਾ ਪੁੱਤਰ ! ਕੁੜੀ ਬੜੀ ਮਿਹਨਤ ਕਰਦੀ ਹੈ। ਖਪ ਕੇ ਦਫਤਰੋਂ ਆਉਂਦੀ ਹੈ ਫਿਰ ਘਰ ਦਾ ਕਿੰਨਾ ਕੰਮ ਕਰਨਾਂ ਪੈਂਦਾ ਹੈ।"

"ਵਿਚਾਰੀ ਸਭ ਤੋਂ ਪਹਿਲਾਂ ਉਠਦੀ ਹੈ ਤੇ ਸਭ ਤੋਂ ਪਿਛੋਂ ਸੌਂਦੀ ਹੈ।" ਕੋਲੋਂ ਬੰਤੋ ਨੇ ਕਿਹਾ।

ਜੀਅ ਤਾਂ ਕੁਲਤਾਰ ਹੋਰਾਂ ਦਾ ਵੀ ਕਰਦਾ ਸੀ। ਘਰ ਦੇ ਨੇੜੇ ਆਉਣ ਨੂੰ ਪਰ ਕਿਤੇ ਹੱਥ ਨਹੀਂ ਸੀ ਪੈ ਰਿਹਾ। ਸਬਬ ਬਣ ਗਿਆ ਵਿਕਾਸ ਪੁਰੀ ਵਿੱਚ ਹੀ ਨਵਾਂ ਕੋ-ਐਜੂਕੇਸ਼ਨ ਸਕੂਲ ਖੁਲ੍ਹਿਆ। ਕੁਲਤਾਰ ਬਦਲੀ ਕਰਨ ਵਾਲੇ ਬਾਬੂਆਂ ਨੂੰ ਮਿਲਿਆ ਚਾਹ ਪਾਣੀ ਦਾ ਇਕਰਾਰ ਕੀਤਾ। ਉਹਨਾਂ ਨੇ ਜਸਜੀਤ ਦੀ ਬਦਲੀ ਉਸ ਸਕੂਲ ਵਿੱਚ ਕਰ ਦਿੱਤੀ। ਉਸ ਨਾਲ ਇੱਕ ਹੋਰ, ਕੈਸ਼ੀਅਰ ਦੀ ਵੀ ਬਦਲੀ ਹੋਈ। ਉਸ ਨੇ ਫੌਰਨ ਰਿਲੀਵ ਹੋ ਕੇ ਸਕੂਲ ਜਾ ਹਾਜ਼ਰੀ ਲਾਈ।

ਘਰ ਵਿੱਚ ਸਭ ਨੂੰ ਚਾਅ ਚੜ੍ਹ ਗਿਆ। ਬੰਤੋ ਉਹਨਾਂ ਕੋਲ ਹੀ ਸੀ। ਗੁਰਬਚਨ ਕੌਰ ਉਸ ਨੂੰ ਮਿਲਣ ਆਈ ਤਾਂ ਬਰਫ਼ੀ ਦਾ ਡੱਬਾ ਨਾਲ ਲੈ ਕੇ ਆਈ। ਦੋਹਾਂ ਕੁੜਮਣੀਆਂ ਨੇ ਇਹ ਕਹਿੰਦਿਆਂ, ਮੇਰੇ ਕੁੜਮ ਬੜੇ ਚੰਗੇ ਨੇ ਮੇਰੇ ਬੜੇ ਚੰਗੇ ਨੇ ਬੜੀਆਂ ਗੱਲਾਂ ਕੀਤੀਆਂ। ਗੁਰਬਚਨ ਕੌਰ ਨਾਲ ਆਈ ਜਸਬੀਰ ਕੁਝ ਚਿਰ ਬਹਿ ਕੇ ਇੰਜ ਚੌਂਕੇ ਜਾ ਵੜੀ ਜਿਵੇਂ ਉਹ ਉਥੇ ਦੀ ਹਰ ਚੀਜ਼ ਦੀ ਵਾਕਫ ਹੋਵੇ ਕਿ ਕਿਥੇ ਪਈ ਹੈ ?

"ਭੈਣ ਜੀ ਤੁਹਾਡੀ ਕੁੜੀ ਨੇ ਸਾਡਾ ਘਰ ਸੁਰਗ ਬਣਾ ਦਿੱਤਾ ਹੈ। ਅਸੀਂ ਕਿੰਨੇ ਭਾਗਾਂ ਵਾਲੇ ਹਾਂ।" ਬੰਤੋ ਨੇ ਕਿਹਾ।

"ਇੰਜ ਨਾ ਕਹੋ, ਭੈਣ ਜੀ ਇਹ ਸਭ ਤੁਹਾਡੀ ਬਦੌਲਤ ਹੈ। ਉਹ ਤੁਹਾਡੀਆਂ ਸਿਫ਼ਤਾਂ ਕਰਦੀ ਨਹੀਂ ਰੱਜਦੀ ਕਿ ਮੈਨੂੰ ਸੱਸ ਨਹੀਂ ਮਿਲੀ ਮਾਂ ਮਿਲੀ ਹੈ।"

"ਕੀ ਗਲਾਂ ਹੋ ਰਹੀਆਂ ਨੇ," ਕੁਲਤਾਰ ਦੇ ਸਕੂਲ ਦੀ ਛੁਟੀ ਹੋ ਗਈ ਸੀ, ਉਸਨੇ ਅੰਦਰ ਆਉਂਦਿਆਂ ਕਿਹਾ।

"ਗੱਲਾਂ ਕੀ ? ਦੋਵੇਂ ਭੈਣਾਂ ਇਕੱਠੀਆਂ ਬਹਾਂਗੀਆਂ ਤਾਂ ਘਰ ਗ੍ਰਿਸਤੀ ਦੀਆਂ ਗਲਾਂ ਹੀ ਕਰਾਂਗੀਆਂ। ਮੈਂ ਕਹਿ ਰਹੀ ਸਾਂ ਜਸਜੀਤ ਨੇ ਸਾਡਾ ਘਰ ਸੁਰਗ ਬਣਾ ਦਿੱਤਾ ਏ।"

"ਕੋਈ ਨਾ ਚਾਚੀ ਜੀ, ਜੇ ਘਰ ਸੁਰਗ ਏ ਤਾਂ ਅਸੀਂ ਸਾਰੇ ਸੁਰਗਵਾਸੀ ਹੋਏ", ਕਹਿੰਦਾ ਉਹ ਹੱਸ ਪਿਆ।

"ਤੈਨੂੰ ਤਾਂ ਪੁੱਠੀਆਂ ਗਲਾਂ ਰੱਬ ਦੇਵੇ," ਬੰਤੋ ਨੇ ਕਿਹਾ।

ਜਸਬੀਰ ਚਾਹ ਪਾਣੀ ਰੱਖਦੀ ਬੋਲੀ, "ਜੀਜਾ ਜੀ ਜੇਬ੍ਹ ਢਿੱਲੀ ਕਰੋ, ਮੈਂ ਡੋਸਾ ਖਾਣਾ ਏ।"

"ਜੇਬ੍ਹ ਕੀ ਢਿੱਲੀ ਕਰਾਂ ਮੇਰੀ ਜੇਬ੍ਹ ਤਾਂ ਪਹਿਲੀ ਤਰੀਕ ਨੂੰ ਹੀ ਬਾਬੂਆਣੀ ਕੱਟ ਲੈਂਦੀ ਏ। ਉਹੀ ਖ਼ਜਾਨਚੀ ਏ। ਬਣਾ ਆਪਣੀ ਭੈਣ ਨਾਲ ਪ੍ਰੋਗਰਾਮ ਮੈਨੂੰ ਵੀ ਬਾਹਰ ਖਾਧਿਆਂ ਨੂੰ ਬੜਾ ਚਿਰ ਹੋ ਗਿਆ ਹੈ," ਕਹਿੰਦਿਆਂ ਉਸ ਆਪਣੇ ਵਲੋਂ ਹਰੀ ਝੰਡੀ ਦੇ ਦਿੱਤੀ।

* * *

ਜਸਬੀਰ, ਕੁਲਤਾਰ ਸਿੰਘ ਦੇ ਪਰਵਾਰ ਨੂੰ ਮਿਲਣ ਤਾਂ ਆਉਂਦੀ ਹੀ ਸੀ ਪਰ ਜਦ ਦੀ ਉਹ ਬੀ.ਏ. ਵਿਚ ਦਾਖ਼ਲ ਹੋਈ ਸੀ ਉਸਦੀ ਆਪਣੀ ਲੋੜ ਪੈਦਾ ਹੋ ਗਈ ਸੀ। ਉਸਨੇ ਅਰਥਸ਼ਾਸ਼ਤਰ ਆਨਰਜ਼ ਦਾ ਕੋਰਸ ਲਿਆ ਸੀ। ਕੋਰਸ ਤਾਂ ਉਸ ਨੇ ਲੈ ਲਿਆ ਪਰ ਸੀ ਔਖਾ। ਲੈਕਚਰਾਰ ਦਾ ਪੜ੍ਹਾਇਆ ਉਸਨੂੰ ਪੂਰਾ ਸਮਝ ਨਹੀਂ ਸੀ ਆਉਂਦਾ। ਉਹ ਮਾਈਕਰੋ ਤੇ ਮੈਕਰੋ ਇਕਨਾਮਿਕਸ ਵਿੱਚ ਉਲਝ ਜਾਂਦੀ ਸੀ। ਇੱਕ ਦਿਨ ਉਹ ਕ੍ਰਿਸ਼ਨਾ ਪਾਰਕ ਆਈ ਹੋਈ ਸੀ ਜਦੋਂ ਜਸਜੀਤ ਨੇ ਉਸਨੂੰ ਪੁਛਿਆ,

"ਬ੍ਹੀਰੋ, ਤੇਰੀ ਪੜ੍ਹਾਈ ਕਿਵੇਂ ਚਲ ਰਹੀ ਏ ?"

"ਭੈਣ ਠੀਕ ਹੀ ਚੱਲ ਰਹੀ ਏ," ਉਸਨੇ ਕਿਹਾ।

"ਠੀਕ ਨਹੀਂ, ਬਹੁਤ ਚੰਗੀ ਚਾਹੀਦੀ ਹੈ। ਅਜੇ ਪਹਿਲਾ ਸਾਲ ਹੈ। ਤੈਨੂੰ ਪਤਾ ਹੈ। ਪਾਪਾ ਜੀ ਤੈਨੂੰ ਪੜ੍ਹਾ ਕੇ ਰਾਜ਼ੀ ਨਹੀਂ ਸਨ, ਤੂੰ ਪੜ੍ਹਨਾ ਚਾਹੁੰਦੀ ਸੈਂ, ਤੂੰ ਮੈਨੂੰ ਕਿਹਾ, ਮੈਂ ਭਾਬੀ ਜੀ ਨੂੰ ਕਿਹਾ ਤੇ ਰਾਜਧਾਨੀ ਕਾਲਜ ਵਿੱਚ ਦਾਖ਼ਲ ਕਰਵਾ ਦਿੱਤਾ। ਹੁਣ ਮਿਹਨਤ ਕਰ।"

"ਭੈਣ ਮਿਹਨਤ ਤਾਂ ਕਰਦੀ ਹਾਂ, ਪਰ ਇਕਨਾਮਿਕਸ ਔਖੀ ਹੈ, ਕਈ ਵਾਰ ਘੱਟ ਸਮਝ ਆਉਂਦੀ ਹੈ।"

"ਭਾਵੇਂ ਮੈਨੂੰ ਨਹੀਂ ਆਉਂਦੀ, ਪਰ ਮੈਂ ਸਮਝਦੀ ਹਾਂ ਔਖੀ ਨਹੀਂ। ਤੇਰੇ ਜੀਜਾ ਜੀ ਮਾਹਿਰ ਨੇ। ਹਿਸਾਰ ਵੀ ਇੱਕ ਗੁਆਂਢਣ ਕੁੜੀ ਨੂੰ ਨਹੀਂ ਸੀ ਆਉਂਦੀ ਇਹਨਾਂ ਨੇ ਪੜ੍ਹਾਇਆ ਤਾਂ ਚੰਗੇ ਨੰਬਰ ਲੈ ਕੇ ਪਾਸ ਹੋ ਗਈ। ਉਦੋਂ ਤਾਂ ਇਹਨਾਂ ਐਮ.ਏ. ਨਹੀਂ ਸੀ ਕੀਤੀ।"

"ਮੈਂ ਜ਼ਰੂਰ ਆ ਜਾਇਆ ਕਰਾਂਗੀ।"

ਜਸਬੀਰ ਛੁੱਟੀ ਦੇ ਦਿਨੀਂ ਆ ਜਾਂਦੀ। ਕਈ ਵਾਰ ਉਹ ਰਾਤ ਵੀ ਦੇਰ ਤੱਕ ਪੜ੍ਹਨ ਕਰਕੇ ਉਹਨਾਂ ਦੇ ਘਰ ਹੀ ਰਹਿ ਜਾਂਦੀ, ਘਰ ਤਾਂ ਉਹ ਦੱਸ ਕੇ ਆਉਂਦੀ ਸੀ।

ਸਰਦੀਆਂ ਦੇ ਇੱਕ ਦਿਨ, ਰਾਤੀਂ ਜਸਜੀਤ ਤਾਂ ਬੱਚਿਆਂ ਨੂੰ ਲੈ ਕੇ ਨਾਲ ਦੇ ਕਮਰੇ ਵਿੱਚ ਸੌਂ ਗਈ। ਜਸਬੀਰ ਨੂੰ ਪੜ੍ਹਾਉਂਦੇ ਹੋਏ ਕੁਲਤਾਰ ਨੇ ਰਜਾਈ ਵਿੱਚ ਜਸਬੀਰ ਦਾ ਹੱਥ ਘੁੱਟ ਲਿਆ। ਉਹ ਥੋੜਾ ਜਿਹਾ ਤਰ੍ਹਬਕੀ ਪਰ ਉਸ ਨੇ ਹੱਥ ਨਾ ਖਿਚਿਆ ਥੋੜ੍ਹੀ ਦੇਰ ਬਾਅਦ ਉਸਦਾ ਹੱਥ ਘੁੱਟਿਆ ਨਹੀਂ ਜਾ ਰਿਹਾ, ਉਹ ਬੜੇ ਸਹਿਜੇ ਸਹਿਜੇ ਪਲੋਸਿਆ ਜਾ ਰਿਹਾ ਸੀ। ਉਸਦੀ ਹਿੱਕ ਦੀ ਧੜਕਨ ਤੇ ਸਾਹਾਂ ਨਾਲ ਛਾਤੀਆਂ ਦੇ ਉਭਾਰ ਦੱਸ ਰਹੇ ਸਨ ਕਿ ਉਹ ਕੋਈ ਸੁਖਾਵੀਂ ਤਬਦੀਲੀ ਜਿਹੀ ਮਹਿਸੂਸ ਕਰ ਰਹੀ ਸੀ। ਪਰ ਉਸਦਾ ਧਿਆਨ ਨਾਲ ਦੇ ਕਮਰੇ ਵੱਲ ਸੀ, ਕਿਤੇ ਉਸਦੀ ਭੈਣ ਦੇ ਉੱਠਣ ਦੀ ਹਿੱਲਜੁਲ ਤਾਂ ਨਹੀਂ ਸੀ ਹੋ ਰਹੀ। ਫਿਰ ਵੀ ਉਹ ਦੋਵੇਂ ਬੇਫਿਕਰ ਮਾਂਗ ਤੇ ਪੂਰਤੀ ਸਮਝ ਸਮਝਾ ਰਹੇ ਸਨ।

"ਅੱਜ ਏਨਾਂ ਹੀ, ਹੁਣ ਸੌਂ ਜਾਈਏ," ਕੁਲਤਾਰ ਨੇ ਕਿਹਾ। ਤੇ ਸੌਣ ਜਾਣ ਤੋਂ ਪਹਿਲਾਂ ਇੱਕ ਵਾਰ ਫੇਰ ਹੱਥ ਪਲੋਸੇ। ਇੱਕ ਦੂਜੇ ਦੇ ਹੱਥਾਂ ਦੀ ਰਗੜ ਨਾਲ ਦੋਹਾਂ ਦੀਆਂ ਤਲੀਆਂ ਵਿੱਚ ਮੁੜ੍ਹਕਾ ਆ ਗਿਆ।

ਉਹ ਕੁਝ ਦਿਨ ਪੜ੍ਹਨ ਨਾ ਆਈ ਤਾਂ ਕੁਲਤਾਰ ਸੋਚਣ ਲੱਗਾ ਕਿਤੇ ਉਸ ਨੇ ਗੁੱਸਾ ਨਾ ਕਰ ਲਿਆ ਹੋਵੇ, ਉਦੋਂ ਤਾਂ ਉਸ ਨੇ ਬੋਲਣਾ ਨਹੀਂ ਸੀ।

ਉਹ ਆਪਣੀ ਹਰਕਤ ਬਾਰੇ ਸੋਚਣ ਲੱਗਾ ਕੀ ਇਹ ਠੀਕ ਸੀ? ਕੀ ਉਸ ਨੂੰ ਇੰਜ ਕਰਨਾ ਚਾਹੀਦਾ ਸੀ ? ਉਸਦੇ ਅੰਦਰੋਂ ਦਲੀਲ ਪੈਂਦਾ ਹੋਈ, ਮੈਂ ਕੁਝ ਗ਼ਲਤ ਨਹੀਂ ਕੀਤਾ। ਸਾਲੀ ਹੈ, ਅੱਧੀ ਘਰਵਾਲੀ ਹੁੰਦੀ ਹੈ ਲੋਕ ਕਹਿੰਦੇ ਹਨ। ਫਿਰ ਉਸ ਅੰਦਰ ਦੱਬੀ ਸੁਰਿੰਦਰ ਦੀ ਚਿੱਠੀ ਦੀ ਕਸਕ ਫੁੱਟ ਪਈ। ਜਸਜੀਤ ਦੇ ਚਰਿੱਤਰ ਬਾਰੇ ਸੋਚ ਕੇ ਉਸਦਾ ਮਨ ਖ਼ਰਾਬ ਹੋ ਗਿਆ। ਫਿਰ ਉਸ ਨੂੰ ਇਹ ਸੋਚ ਕੇ ਤਸੱਲੀ ਜਿਹੀ ਹੋਈ ਕਿ ਜੇ ਉਹ ਭੈੜੀ ਹੁੰਦੀ ਤਾਂ ਘਰ ਨਾਲ ਮੋਹ ਕਿਉਂ ਰੱਖਦੀ, ਇਸਨੂੰ ਬਣਾਉਂਦੀ ਸੰਵਾਰਦੀ ਕਿਉਂ ? ਨਾਲੇ ਮੇਰੇ ਬੱਚਿਆਂ ਦੀ ਮਾਂ ਹੈ, ਮੈਂ ਕੋਈ ਘਰ ਵਿੱਚ ਬਖੇੜਾ ਖੜ੍ਹਾ ਕਰਕੇ ਨਾ ਆਪਣਾ ਘਰ ਖ਼ਰਾਬ ਕਰਨਾ ਹੈ ਨਾ ਦੁਨੀਆ ਨੂੰ ਤਮਾਸ਼ਾ ਵਿਖਾਉਣਾ ਹੈ। ਭਰਾਵਾਂ ਨਾਲ ਤਾਂ ਉਸਦੀ ਬੋਲਚਾਲ ਹੀ ਬੰਦ ਹੈ, ਨਾ ਬੱਚਿਆਂ ਨੂੰ ਉਧਰ ਜਾਣ ਦੇਂਦੀ ਹੈ, ਨਾ ਆਪ ਜਾਂਦੀ ਹੈ। ਫਿਰ ਮੈਂ ਭੁੱਬਲ ਦੀ ਅੱਗ ਨੂੰ ਕਿਉਂ ਫੂਕਾਂ ਮਾਰ ਰਿਹਾ ਹਾਂ ?

ਉਹ ਪਤਾ ਨਹੀਂ ਕਿੰਨਾਂ ਚਿਰ ਸੋਚੀ ਜਾਂਦਾ ਜੇ ਚੁੱਪਚਾਪ ਆ ਕੇ ਜਸਜੀਤ ਉਸਦੇ ਮੋਢੇ ਤੇ ਹੱਥ ਨਾ ਰੱਖ ਦੇਂਦੀ। ਉਹ ਤ੍ਰਭਕ ਗਿਆ।

"ਡਰ ਗਏ ਨਾ, ਫੜੀ ਗਈ ਨਾ ਚੋਰੀ," ਉਸਨੇ ਕਿਹਾ।

"ਬਾਬੂਆਂ ਨੂੰ ਹਰ ਇੱਕ ਦੀ ਫ਼ਾਈਲ ਵਿੱਚ ਨੁਕਸ ਕੱਢਣ ਦੀ ਆਦਤ ਹੁੰਦੀ ਹੈ ਜਦ ਤੱਕ ਕੋਈ ਉਹਨਾਂ ਦੀ ਤਲੀ ਨਾ ਗਰਮ ਕਰੇ," ਕਹਿੰਦਿਆਂ ਕੁਲਤਾਰ ਨੇ ਉਸਨੂੰ ਆਪਣੇ ਵੱਲ ਖਿੱਚ ਕੇ ਘੁੱਟ ਲਿਆ। ਉਸ ਨੇ ਹੱਸਦਿਆਂ ਮੂੰਹ ਉੱਤੇ ਹੱਥ ਦੇ ਲਿਆ। ਬੱਚੇ ਘਰ ਨਹੀਂ ਸਨ। ਉਹ ਬੂਹਾ ਬੰਦ ਕਰਕੇ ਆਈ ਸੀ। ਜਦ ਕੁਲਤਾਰ

ਹੱਥ ਪਰ੍ਹਾਂ ਕਰਨ ਲੱਗਾ ਤਾਂ ਉਹ ਇਹ ਕਹਿ ਕੇ ਉੱਠ ਬੈਠੀ, "ਦਰਵਾਜ਼ਾ ਖੜਕਿਆ ਹੈ ਸ਼ਾਇਦ ਸੱਤਾ ਆਇਆ ਏ। ਤਹਾਨੂੰ ਤਾਂ ਇਕੱਲ ਮਿਲੇ ਸਹੀ, ਹੋਰ ਕੋਈ ਕੰਮ ਨਹੀਂ।" ਉਸਨੇ ਬੂਹਾ ਖੋਲ੍ਹਿਆ ਸੱਤਾ ਹੀ ਸੀ ਉਹ ਟਿਊਸ਼ਨ ਪੜ੍ਹ ਕੇ ਆਇਆ ਸੀ। ਦੂਜੇ ਬੱਚੇ ਗੁਆਂਢੀਆਂ ਘਰ ਖੇਡ ਰਹੇ ਸਨ।

* * *

ਇੱਕ ਦਿਨ ਸਕੂਲ ਕੁਲਤਾਰ ਨੇ ਰਮੇਸ਼ ਗੁਪਤੇ ਨੂੰ ਪੁੱਛਿਆ ਅੱਜਕੱਲ੍ਹ ਅੱਧੀ ਛੁੱਟੀ ਵਿੱਚ ਕਿੱਥੇ ਭੱਜ ਜਾਂਦਾ ਏਂ।

"ਤੈਨੂੰ ਕੀ, ਨਾ ਤੂੰ ਰਲ ਕੇ ਖਾਣ ਪੀਣ ਲਈ ਬੈਠੇ ਨਾਂ ਮਹਿੰਗੇ ਕਪੜੇ ਪਾਏਂ, ਸੀਅ ਵੀ ਭਰਜਾਈ ਘਰ ਹੀ ਦੇਂਦੀ ਏ, ਨਾ ਕੋਈ ਤੇਰਾ ਖ਼ਰਚਾ।"

"ਮੇਰੇ ਸੁਆਲ ਦਾ ਇਹਨਾਂ ਗੱਲਾਂ ਨਾਲ ਕੀ ਵਾਸਤਾ।" "ਵਾਸਤਾ ਹੈ ਕੱਲਾ ਕਮਾਉਣਾ ਘਰ ਦੇ ਬੱਚਿਆ ਦੇ ਖ਼ਰਚੇ ਨੇ ਟਿਊਸ਼ਨ ਕਰਨੀ ਪੈਂਦੀ ਏ।"

"ਸਕੂਲ ਟਾਈਮ ਵਿੱਚ ?"

"ਚੁੱਪ ਕਰ ਮੈਂ ਸ਼ਰਮਾ ਜੀ ਨੂੰ ਕਹਿ ਕੇ ਆਪਣਾ ਪੰਜਵਾਂ ਪੀਰੀਅਡ ਖ਼ਾਲੀ ਰੱਖਿਆ ਹੈ। ਨੇੜੇ ਹੀ ਤਿਲਕ ਨਗਰ ਇੱਕ ਪਬਲਿਕ ਸਕੂਲ ਦੀ ਨੌਵੀਂ ਦੀ ਕੁੜੀ ਹੈ ਉਸਨੂੰ ਪੜ੍ਹਾਉਣ ਜਾਣਾ ਹੁੰਦਾ ਹੈ ਸਾਇੰਸ ਤੇ ਹਿਸਾਬ। ਸ਼ਰਮੇ ਨੂੰ ਚਾਹ ਪਾਣੀ ਪਿਆ ਛਡਦਾ ਹਾਂ। ਅਮੀਰ ਮਾਪਿਆਂ ਦੀ ਕੁੜੀ ਏ ਪੈਸੇ ਚੰਗੇ ਦੇ ਦੇਂਦੇ ਨੇ ਕੱਲੀ ਪੜ੍ਹਦੀ ਏ।"

"ਪਬਲਿਕ ਸਕੂਲ ਦੇ ਬੱਚਿਆਂ ਨੂੰ ਪੜ੍ਹਾਉਣ ਦੇ ਹੋਰ ਹੀ ਮਜ਼ੇ ਨੇ, ਹੁਸ਼ਿਆਰ ਬੱਚੇ ਧਿਆਨ ਨਾਲ ਪੜ੍ਹਦੇ ਨੇ।"

"ਨਾ ਉਇ ਨਾ, ਸੁਆਹ ਹੁਸ਼ਿਆਰ, ਵਿਗੜੀ ਹੋਈ ਕਲੀਕਾਰੀ ਕੁੜੀ ਏ ਧਿਆਨ ਹੀ ਨਹੀਂ ਦੇਂਦੀ।"

ਗੱਲ ਹਾਸੇ ਦੀ ਸੀ ਪਰ ਗੰਭੀਰਤਾ ਇਸ ਗੱਲ ਦੀ ਸੀ ਕਿ ਉਹਨਾਂ ਬੱਚਿਆਂ ਘਰ ਮਾਇਆ ਦੀ ਕਮੀ ਨਹੀਂ ਉਹ ਕਿਸ ਲਈ ਪੜ੍ਹਨ ? ਵੱਡੇ ਪਬਲਿਕ ਸਕੂਲਾਂ ਵਿੱਚ ਪੜ੍ਹਨਾ ਉਹਨਾਂ ਦੇ ਵੱਡੇ ਹੋਣ ਦੀ ਨਿਸ਼ਾਨੀ ਹੈ। ਆਪਸ ਵਿੱਚ ਇੱਕ ਦੂਜੇ ਤੋਂ ਵੱਧ ਜੇਬ੍ਹ ਖ਼ਰਚ ਕਰਨਾ ਆਪਸ ਵਿੱਚ ਖੁੱਲ੍ਹਾਂ ਮਾਨਣਾ ਉਹਨਾਂ ਲਈ ਸਹਿਜ ਹਨ, ਅਧਿਆਪਕਾਂ ਦੀ ਪੈਸੇ ਪੱਖੋਂ ਹੈਸੀਅਤ ਹੀ ਕੀ ਏ ? ਕਈ ਵਾਰ ਤਾਂ ਉਹਨਾਂ, ਵਿਗੜ ਰਹੇ ਬੱਚਿਆਂ ਦੀਆਂ ਸ਼ਰਾਰਤਾਂ ਨੂੰ ਦੇਖ ਕੇ ਉਹ ਅਣਡਿਠ ਕਰ ਦੇਂਦੇ ਨੇ।

ਐਸੇ ਬੱਚਿਆਂ ਦੇ ਮਾਪੇ ਉਹਨਾਂ ਵਲੋਂ ਬੇਧਿਆਨ ਰਹਿੰਦੇ ਹਨ। ਉਹ ਵੀ ਸਮਝਦੇ ਹਨ ਕਿ ਜੇ ਬੱਚੇ ਪੜ੍ਹਾਈ ਵੱਲ ਧਿਆਨ ਨਾ ਵੀ ਦੇਣ ਤਾਂ ਕੋਈ ਗੱਲ ਨਹੀਂ। ਉਹਨਾਂ ਨੇ ਕਿਹੜੀ ਨੌਕਰੀ ਕਰਨੀ ਕਰਵਾਉਣੀ ਹੈ। ਉਹ ਪੜ੍ਹੇ-ਲਿਖੇ ਨੌਕਰ ਰੱਖ ਲੈਣਗੇ। ਮੱਧ ਵਰਗੀ ਜਾਂ ਗ਼ਰੀਬ ਪਰਵਾਰਾਂ ਦੇ ਬੱਚੇ ਪੜ੍ਹਦੇ ਨੇ ਤਾਂਕਿ ਉਹ ਚੰਗੇ ਨੰਬਰ ਲੈ ਕੇ ਪਾਸ ਹੋ ਕੇ ਕੋਈ ਚੰਗਾ ਕੋਰਸ ਕਰ ਸੱਕਣ ਤੇ ਚੰਗੀ ਨੌਕਰੀ ਕਰ ਸੱਕਣ। ਉਹਨਾਂ ਨੂੰ ਟਿਊਸ਼ਨ ਵੀ ਗਰੁੱਪ ਵਿੱਚ ਪੜ੍ਹਨੀ ਪੈਂਦੀ ਹੈ, ਇਕੱਲੇ ਪੈਸੇ ਕਿਥੋਂ ਦੇਣ ! ਮਿਹਨਤ ਵੀ ਰੱਜ ਕੇ ਕਰਦੇ ਹਨ।

ਰਮੇਸ਼ ਗੁਪਤਾ ਨੇ ਕੁਲਤਾਰ ਸਿੰਘ ਨੂੰ ਸਲਾਨਾ ਪਰੀਖਿਆ ਬਾਅਦ ਦੱਸਿਆ ਕਿ

ਉਹ ਕੁੜੀ ਮਸਾਂ ਪਾਸ ਹੋਈ ਹੈ, ਉਹ ਵੀ ਕਹਿ ਕੁਹਾ ਕੇ ਪਰ ਮਾਪੇ ਬੜੇ ਖ਼ੁਸ਼ ਨੇ ਮਠਿਆਈ ਭਿਜਵਾਈ ਸੀ ਤੇ ਸੱਦ ਕੇ ਅਗਲੇ ਸਾਲ ਲਈ ਪਹਿਲਾਂ ਹੀ ਮੈਥੋਂ ਹਾਂ ਕਰਵਾ ਲਈ ਏ। ਕੁੜੀ ਕਹਿੰਦੀ ਸੀ ਮੇਰਾ ਪੜ੍ਹਾਇਆ ਉਸ ਨੂੰ ਸਾਰਾ ਸਮਝ ਆ ਜਾਂਦਾ ਹੈ।

ਕੁਲਤਾਰ ਨੇ ਵੇਖਿਆ ਉਸ ਦੀਆਂ ਅੱਖਾਂ ਵਿੱਚ ਚਮਕ ਤੇ ਸ਼ਰਾਰਤ ਸੀ। ਉਸ ਨੇ ਉਤਸੁਕਤਾ ਨਾਲ ਜਾਨਣਾ ਚਾਹਿਆ ਤਾਂ ਰਮੇਸ਼ ਨੇ ਬੜੇ ਵੇਰਵੇ ਨਾਲ ਨਾਟਕੀ ਤਰੀਕੇ ਨਾਲ ਸੁਆਦ ਲਾ-ਲਾ ਕੇ ਦੱਸਿਆ ਕਿ ਉਹ ਕੁੜੀ, ਜਿਸਦਾ ਨਾਂ ਮੀਨੂੰ ਸੀ, ਪੜ੍ਹਦੀ ਬਿਲਕੁਲ ਨਹੀਂ ਸੀ। ਗੁਪਤਾ ਜੀ ਦੇ ਜਾਣ ਤੇ ਉਹ ਉਸ ਲਈ ਚਾਹ ਕਾਜੂ ਬਦਾਮ ਸੌਗੀ ਆਦਿ ਲੈ ਕੇ ਆ ਜਾਂਦੀ ਤੇ ਗੱਲਾਂ ਕਰਦੀ ਪਰ ਚਿੰਤਾ ਪਰਗਟ ਕਰਦੀ ਕਿ ਸਰ ਜੀ ਮੈਂ ਪਾਸ ਹੋ ਜਾਵਾਂਗੀ ਨਾ। ਉਸਦੀ ਸਿਠਾਣੀ ਮਾਂ ਦੂਜੇ ਕਮਰੇ ਵਿੱਚ ਬੈਠੀ ਨਾਵਲ ਪੜ੍ਹਦੀ ਰਹਿੰਦੀ। ਫਿਰ ਉਹ ਉਠ ਕੇ ਚਲੀ ਜਾਂਦੀ ਤੇ ਮੇਰੇ ਮੁੜਨ ਬਾਅਦ ਹੀ ਪਰਤਦੀ।

ਮਾਂ ਗਈ ਹੁੰਦੀ ਸੀ ਤਾਂ ਮੀਨੂੰ ਕਿਤਾਬਾਂ ਠੱਪ ਦਿੰਦੀ, ਤੇ ਇੱਕ ਦਿਨ ਕਹਿਣ ਲੱਗੀ ਸਰ ਜੀ ਸਾਰਾ ਦਿਨ ਪੜ੍ਹਾਈ-ਪੜ੍ਹਾਈ ਨਾ ਕਰੀ ਜਾਈਏ ਕੋਈ ਹੋਰ ਗੱਲਾਂ ਕਰਦੇ ਹਾਂ ਤੇ ਉਹ ਚਾਹ ਲਿਆ ਕੇ ਫੇਰ ਰਸੋਈ ਜਾਣ ਦਾ ਬਹਾਨਾ ਬਣਾ ਕੇ ਪਿੱਛੋਂ ਉਸ ਦੇ ਗਲ ਦੁਆਲੇ ਬਾਹਾਂ ਪਾਣ ਲੱਗੀ। ਉਸਨੇ ਉਸਦੀਆਂ ਗੱਲ੍ਹਾਂ ਨਾਲ ਆਪਣੀਆਂ ਕੂਲੀਆਂ, ਭਰਵੀਆਂ ਗਲ੍ਹਾਂ ਹੌਲੀ-ਹੌਲੀ ਘਸਾਈਆਂ। ਇਸ ਤੋਂ ਪਹਿਲਾਂ ਕਿ ਗੁਪਤਾ ਕੁਝ ਸੋਚਦਾ ਉਹ ਆ ਕੇ ਉਸਦੇ ਪੱਟਾਂ ਉੱਤੇ ਬੈਠ ਗਈ ਤੇ ਉਸਨੂੰ ਚਾਹ ਫੜਾਈ। ਪਹਿਲਾਂ-ਪਹਿਲਾਂ ਤਾਂ ਉਸਨੇ ਝਿਜਕ ਮਹਿਸੂਸ ਕੀਤੀ ਪਰ ਮੀਨੂੰ ਦੀ ਖੁੱਲ੍ਹ ਦਾ ਉਹ ਵੀ ਮਜ਼ਾ ਲੈਣ ਲੱਗਾ। ਉਸਦਾ ਗਦਰਾਇਆਂ ਪਿੰਡਾ, ਗੋਰਾ ਨਿਛੋਹ ਰੰਗ ਭਰੀਆਂ ਭਰੀਆਂ ਛਾਤੀਆਂ ਉਸਨੂੰ ਸੱਦਾ ਦੇਣ ਲੱਗੀਆਂ। ਮੀਨੂੰ ਉਸ ਦੀਆਂ ਬਾਹਵਾਂ ਵਿੱਚ ਡਿੱਗ ਪੈਂਦੀ। ਸਰ ਜੀ, ਉਸਦੇ ਸਰੀਰ ਨਾਲ ਘੰਟਾ ਕੁ ਖੇਡ ਕੇ, ਆਪਣੇ ਨਾਲ ਘੁੱਟ ਕੇ, ਉਸਦੇ ਤਨ ਬਦਨ ਦਾ ਰੰਗ ਰਸ ਚੂਸ ਕੇ ਹਫੇ ਜਿਹੇ, ਕੱਪੜੇ ਤੇ ਵਾਲ ਠੀਕ ਕਰਕੇ ਵਾਪਸ ਆ ਜਾਂਦੇ।

"ਸਰ ਜੀ। ਟਾਈਮ ਵਧ ਲੈ ਕੇ ਆਇਆ ਕਰੋ। ਮੈਂ ਮੁਫ਼ਤ ਥੋੜਾ ਪੜ੍ਹਦੀ ਹਾਂ," ਘਰੋਂ ਨਿਕਲਦੇ ਨੂੰ ਉਹ ਆਪ ਵੀ ਕੱਪੜੇ ਠੀਕ ਕਰਕੇ ਅੱਖਾਂ ਮਟਕਾਉਂਦੀ ਤੇ ਖਿੜੀ ਖਿੜੀ ਕਹਿੰਦੀ।

ਮੀਨੂੰ ਦੀ ਮਾਂ ਨੂੰ ਕੋਈ ਵਾਸਤਾ ਨਹੀਂ ਸੀ ਉਹ ਕੀ ਪੜ੍ਹਦੀ ਹੈ ਕੀ ਨਹੀਂ ਪੜ੍ਹਦੀ। ਉਹ ਤਾਂ ਘੰਟਾ ਡੇਢ ਘੰਟਾ ਸੈਰ ਸਪਾਟਾ ਕਰਕੇ ਮੁੜਦੀ ਸੀ। ਕੁੜੀ ਪਾਸ ਹੋ ਗਈ ਤਾਂ ਉਸਨੇ ਸ਼ੁਕਰ ਕੀਤਾ।

ਰਮੇਸ਼ ਗੁਪਤਾ ਦੀ ਪ੍ਰੇਮ ਗਾਥਾ ਸੁਣ ਕੇ ਮੁਸਕਰਾਉਂਦਾ ਕੁਲਤਾਰ ਸੋਚਣ ਲੱਗਾ। ਟਿਊਸ਼ਨ ਤਾਂ ਇਕੱਲੇ ਬੈਠਣ ਦਾ ਇੱਕੋ ਜ਼ਰੀਆ ਹੋਇਆ ਨਾ। ਅਧਿਆਪਕਾਵਾਂ ਤਾਂ ਟਿਊਸ਼ਨ ਪੜ੍ਹਾਉਂਦੀਆਂ ਨਹੀਂ। ਉਹਨਾਂ ਦੇ ਘਰ ਦਾ ਬੜਾ ਖਲਜਗਣ ਹੁੰਦਾ ਹੈ ਸੋ ਸਰ ਜੀ ਦੇ ਪੌਂ ਬਾਰਾਂ। ਇਕੱਲੇ ਬੈਠ ਕੇ ਕੀ ਕੀ ਕਰਦੇ ਹਨ ਘਰ ਦੇ ਪੁੱਛਦੇ ਹੀ ਨਹੀਂ। ਟਿਊਸ਼ਨ ਪੜ੍ਹਨ ਕਰ ਕੇ ਬੱਚੇ ਸਕੂਲ ਵਿੱਚ ਵੀ ਲਾਪਰਵਾਹ ਰਹਿੰਦੇ ਹਨ। ਇਸ ਕਾਰਨ ਅਨੁਸ਼ਾਸਨਹੀਨਤਾ ਵੀ ਪੈਦਾ ਹੁੰਦੀ ਹੈ। ਪਰ ਚੰਗੇ ਅਧਿਆਪਕ

ਮਿਹਨਤ ਕਰਨ ਵਾਲੇ ਵਿਦਿਆਰਥੀਆਂ ਨੂੰ ਰੀਝ ਨਾਲ ਪੜ੍ਹਾਉਂਦੇ ਵੀ ਹਨ ਤੇ ਤਸੱਲੀ ਵੀ ਮਹਿਸੂਸ ਕਰਦੇ ਹਨ।

"ਤੈਨੂੰ ਬਗਾਨੀ ਖੁਰਲੀ ਵਿੱਚ ਮੂੰਹ ਮਾਰਨ ਦੀ ਆਦਤ ਪੈ ਗਈ ਹੈ। ਕਿਸੇ ਦਿਨ ਤੇਰੀ ਗੈਰਹਾਜ਼ਰੀ ਵਿੱਚ ਤੇਰੇ ਘਰ ਜਾ ਕੇ ਭਰਜਾਈ ਨੂੰ ਦੱਸੂੰ।"

"ਤੂੰ ਦੱਸ ਹੀ ਨਹੀਂ ਸਕਦਾ ਕਿਉਂਕਿ ਤੂੰ ਮੇਰਾ ਮਿੱਤਰ ਏ ਉਹਦਾ ਨਹੀਂ। ਤੇ ਜੇ ਖ਼ੁਦਾ-ਨਾ-ਖ਼ਾਸਤਾ ਦਸ ਵੀ ਦੇਵੇਂ ਤਾਂ ਉਸ ਨੇ ਤੇਰੇ ਤੇ ਇਤਬਾਰ ਨਹੀਂ ਕਰਨਾ ਉਹ ਮੇਰੀ ਘਰ ਵਾਲੀ ਜੁ ਹੋਈ। ਘਰਵਾਲੀ ਲਈ ਪਤੀ ਪਰਮੇਸ਼ਵਰ ਹੁੰਦਾ ਹੈ।"

* * *

ਜਸਬੀਰ ਵੀ ਰੁੱਸੀ ਨਹੀਂ ਸੀ। ਉਹ ਕੁਲਤਾਰ ਕੋਲ ਪੜ੍ਹਨ ਲਈ ਫੇਰ ਆ ਗਈ। ਉਸ ਦੀਆਂ, ਕਾਲਜ ਵਿੱਚ ਹੜਤਾਲ ਹੋਣ ਕਰਕੇ, ਛੁੱਟੀਆਂ ਹੀ ਸਨ। ਸੋ ਉਹ ਹਫ਼ਤਾ ਕੁ ਕ੍ਰਿਸ਼ਨਾ ਪਾਰਕ ਹੀ ਆ ਰਹੀ। ਜਸਜੀਤ ਤਾਂ ਸਵੇਰੇ ਚਲੀ ਜਾਂਦੀ ਸੀ ਤੇ ਬੱਚੇ ਵੀ। ਪਰ ਕੁਲਤਾਰ ਦਾ ਪਿਛਲੇ ਪਹਿਰ ਦਾ ਸਕੂਲ ਸੀ। ਸਵੇਰੇ ਉਹ ਬੂਹਾ ਬੰਦ ਕਰ ਕੇ ਜਸਬੀਰ ਨੂੰ ਬੜੇ ਧਿਆਨ ਨਾਲ ਪੜ੍ਹਾਉਂਦਾ, ਪਰ ਕਈ ਵਾਰ ਆਪਣੀ ਹਿੱਕ ਨਾਲ ਲਾ ਲੈਂਦਾ ਤੇ ਉਸ ਨੂੰ ਪਿਆਰ ਕਰਦਾ। ਉਹ ਮਸਨੂਈ ਨਾਂਹ ਨੁਕਰ ਕਰਦੀ ਤੇ ਕਹਿੰਦੀ ਹੁਣ ਛੱਡੋ ਵੀ। ਜਦ ਉਹ ਛਡਦਾ ਤਾਂ ਉਹ ਮੂੰਹ ਪੂੰਝ ਕੇ ਪੜ੍ਹਨ ਵਿੱਚ ਮਸਤ ਹੋ ਜਾਂਦੀ।

ਬਸੰਤ ਦਾ ਮੌਸਮ ਸੀ। ਇੱਕ ਦਿਨ ਉਹ ਪੜ੍ਹ ਰਹੀ ਸੀ। ਕੁਲਤਾਰ ਕੋਲੋਂ ਉੱਠ ਕੇ ਚਲਾ ਗਿਆ। ਉਹ ਫਰਿਜ ਵਿਚੋਂ ਕੁਝ ਬਰਫ਼ ਦੇ ਟੁਕੜੇ ਲੈ ਆਇਆ। ਤੇ ਉਸ ਦੀਆਂ ਗੱਲ੍ਹਾਂ ਤੇ ਠੰਢੇ-ਠੰਢੇ ਮਲਦਾ ਰਿਹਾ। ਉਹ ਖ਼ੁਸ਼ ਹੁੰਦੀ ਰਹੀ ਪਰ ਕਹਿੰਦੀ ਰਹੀ, "ਛੱਡੋ ਵੀ, ਨਾ ਕਰੋ, ਠੰਢਾ ਲੱਗਦਾ ਹੈ, ਬੱਚਿਆਂ ਦੇ ਆਉਣ ਦਾ ਟਾਈਮ ਹੋ ਗਿਆ ਏ। ਭੈਣ ਆਉਣ ਵਾਲੀ ਏ।"

ਉਹ ਪਾਣੀ ਦੀਆਂ ਬੂੰਦਾਂ ਨਾਲ ਗਿੱਲੀ ਹੋਈ ਕਮੀਜ਼ ਨੂੰ ਝਾੜਨ ਲੱਗੀ ਤਾਂ ਕੁਲਤਾਰ ਵੀ ਹੱਸਦਾ-ਹੱਸਦਾ ਉਸ ਦੀ ਹਿੱਕ ਤੇ ਹੱਥ ਮਾਰਨ ਲੱਗਾ, "ਇਹ ਕੀ ਕਰਦੇ ਹੋ ? ਜੀਜਾ ਜੀ, ਗ਼ਲਤ ਕੰਮ ਨਾ ਕਰੋ," ਕਹਿੰਦੀ ਉਹ ਵਿਹੜੇ ਵਿੱਚ ਚਲੀ ਗਈ।

"ਮੈਂ ਤਾਂ ਤੇਰੀ ਮਦਦ ਕਰਨ ਲਗਾ ਸਾਂ, ਤੂੰ ਗੁੱਸਾ ਕਰ ਲਿਆ।"

"ਤੁਸੀਂ ਗੱਲ ਹੀ ਗੁੱਸੇ ਵਾਲੀ ਕੀਤੀ ਏ, ਇੰਜ ਨਾ ਕਰਿਆ ਕਰੋ।"

ਉਹ ਚੁੱਪ ਰਿਹਾ ਤੇ ਤਿਆਰ ਹੋ ਕੇ ਸਕੂਲ ਚਲਾ ਗਿਆ। ਜਸਬੀਰ ਆਪਣੀ ਹਿੱਕ ਨੂੰ ਬਾਹਵਾਂ ਨਾਲ ਘੁੱਟ ਕੇ ਸੋਚਣ ਲੱਗੀ ਇਹ ਤਾਂ ਅੱਗੇ ਹੀ ਵਧਦੇ ਜਾਂਦੇ ਨੇ, ਭੈਣ ਨੂੰ ਦੱਸਾਂ ਫਿਰ ਸੋਚਿਆ ਜੇ ਉਸਨੂੰ ਦੱਸਿਆ ਤਾਂ ਉਹ ਮੇਰੇ ਉੱਤੇ ਹੀ ਸ਼ਕ ਕਰੇਗੀ ਕਿ ਤੂੰ ਹੀ ਉਕਸਾਉਂਦੀ ਹੋਏਗੀ, ਨਾਲ ਉਹ ਜੀਜਾ ਜੀ ਨਾਲ ਇਕੱਲੇ ਬੈਠਣਾ ਬੰਦ ਕਰ ਦੇਵੇਗੀ। ਫਿਰ ਪੜ੍ਹਾਈ ਕਿਵੇਂ ਹੋਵੇਗੀ, ਮਸਾਂ ਮਸਾਂ ਤੇ ਸਮਝ ਆਉਣ ਲੱਗੀ ਏ। ਜੀਜਾ ਜੀ ਦਾ ਸਬਜੈਕਟ ਤੇ ਕਮਾਂਡ ਹੀ ਨਹੀਂ, ਉਹ ਪੜ੍ਹਾਉਂਦੇ ਵੀ ਵਧੀਆ ਤਰੀਕੇ ਨਾਲ ਨੇ ਤੇ ਕਾਲਜ ਦੇ ਮੈਡਮ ਤਾਂ ਇਹ ਕਹਿ ਕੇ, ਤੁਸੀਂ ਵੇਟ ਕਰੋ ਮੈਂ ਜਸਟ ਆਈ, ਗਈ ਕਲਾਸ ਵਿੱਚ ਮੁੜਦੀ ਹੀ ਨਹੀਂ।

ਪਤਾ ਨਹੀਂ ਉਹ ਵਿਹੜੇ ਵਿੱਚ ਖੜੀ ਕੀ ਕੁਝ ਸੋਚਦੀ ਰਹਿੰਦੀ ਜੇ ਉਸਨੂੰ ਅਵਾਜ਼

ਨਾ ਸੁਣਾਈ ਦੇਂਦੀ, "ਭੈਣ ਆ ਗਈ ਸੀ ?" ਇਹ ਜਗਮੋਹਨੀ ਦੀ ਅਵਾਜ਼ ਸੀ।

"ਨਹੀਂ, ਜੀਜਾ ਜੀ ਤਾਂ ਚਲੇ ਗਏ ਨੇ, ਮੈਂ ਵੀ ਭੈਣ ਨੂੰ ਉਡੀਕ ਰਹੀ ਹਾਂ ਨਾਲੇ ਸੱਤੇ ਨੂੰ, ਮੰਨੋ ਆ ਗਈ ਏ ਤੇ ਛੋਟਾ ਜੱਸਾ ਉਸ ਨਾਲ ਹੀ ਆਉਂਦਾ ਏ। ਲੰਘ ਆ ਭੈਣ।"

"ਨਹੀਂ ਮੈਂ ਚਲਦੀ ਆਂ ਕਾਟੋ ਆਉਣ ਵਾਲੀ ਏ, ਉਸ ਨੇ ਆਪਣੀ ਚੌਥੀ ਵਿੱਚ ਪੜ੍ਹਦੀ ਕੁੜੀ ਬਾਰੇ ਕਿਹਾ, ਤੇਰੀ ਪੜ੍ਹਾਈ ਕਿਵੇਂ ਚਲਦੀ ਏ ?"

"ਬੱਸ ਠੀਕ ਏ, ਹੁਣ ਜੀਜਾ ਜੀ ਕੋਲੋਂ ਪੜ੍ਹਕੇ ਤਾਂ ਭਰੋਸਾ ਹੋ ਗਿਆ ਏ ਸੌਖੀ ਪਾਸ ਹੋ ਜਾਵਾਂਗੀ।"

"ਭਾਵੇਂ ਤੈਨੂੰ ਗੁੱਸਾ ਲੱਗੇ ਬ੍ਰੀਰੋ ! ਪਰ ਧਿਆਨ ਨਾਲ ਪੜ੍ਹੀ, ਨਹੀਂ ਤਾਂ ਸਾਡੇ ਵਾਗੂੰ ਭਾਂਡੇ ਹੀ ਮਾਂਜਦੀ ਰਹੇਗੀ।"

"ਚੰਗਾ," ਕਹਿ ਕੇ ਉਹ ਸੋਚੀ ਪੈ ਗਈ ਕਿ ਕਿਤੇ ਇਸ ਨੂੰ ਸ਼ਕ ਤਾਂ ਨਹੀਂ ਹੋ ਗਿਆ। ਬੜੀ ਬਾਰਾਂਤਾਲੀ ਜਨਾਨੀ ਏ। ਗੱਲ ਹੋਵੇ ਨਾ ਹੋਵੇ ਇਹ ਖੰਭਾਂ ਦੀ ਡਾਰ ਬਣਾ ਦੇਂਦੀ ਏ। ਐਸੀ ਜਨਾਨੀ ਨਾਲ ਤਾਂ ਹਾਂ ਜੀ, ਹਾਂ ਜੀ, ਠੀਕ ਏ।

ਬੀ.ਏ. ਪਹਿਲੇ ਸਾਲ ਵਿੱਚ ਜਸਬੀਰ ਕੌਰ ਦੇ ਇਕਨਾਮਿਕਸ ਵਿੱਚ ਸਭ ਤੋਂ ਵੱਧ ਨੰਬਰ ਆਏ। ਕੁਲਤਾਰ ਹੁਰੀਂ ਖ਼ੁਸ਼ੀ ਸਾਂਝੀ ਕਰਨ ਲਈ ਜਸਜੀਤ ਦੇ ਪੇਕੇ ਘਰ ਗਏ ਤਾਂ ਗੁਰਬਚਨ ਕੌਰ ਨੇ ਕਿਹਾ, "ਇਹ ਬ੍ਰੀਰੋ ਦੇ ਨੰਬਰ ਥੋੜੇ ਨੇ ਇਹ ਤਾਂ ਕੁਲਤਾਰ ਸਿੰਘ ਜੀ ਨੇ ਮਿਹਨਤ ਕੀਤੀ ਏ।"

"ਨਹੀਂ, ਭਾਬੀ ਜੀ: ਬ੍ਰੀਰੋ ਮਿਹਨਤ ਕਰਦੀ ਰਹੀਏ। ਏਥੇ ਤਾਂ ਪਤਾ ਨਹੀਂ, ਸਾਡੇ ਘਰ ਤਾਂ ਅਸੀਂ ਸੌ ਜਾਂਦੇ ਸਾਂ ਤਾਂ ਵੀ ਪੜ੍ਹਦੀ ਰਹਿੰਦੀ ਸੀ।"

ਭਾਪਾ ਜੀ ਨੇ ਕਿਹਾ, "ਸੱਤੇ ਤੂੰ ਦੱਸ ਮਾਸੀ ਤੇਰੀ ਪੜ੍ਹਦੀ ਸੀ ?"

"ਹਾਂ ਜੀ ਪੜ੍ਹਦੀ ਸੀ।"

"ਮੰਨੋ ਤੂੰ ਦੱਸ ਮਾਸੀ ਤੇਰੀ ਨਹੀਂ ਸੀ ਪੜ੍ਹਦੀ।"

"ਨਹੀਂ ਸੀ ਪੜ੍ਹਦੀ।"

"ਲਉ ਜੀ ਹੁਣ ਤੁਸੀਂ ਹੀ ਫ਼ੈਸਲਾ ਕਰੋ ਬ੍ਰੀਰੋ ਪੜ੍ਹੀ ਏ ਜਾਂ ਮਾਂ ਤੁਹਾਡੀ ਠੀਕ ਏ।"

"ਬੱਚਿਆਂ ਦਾ ਕੀ ਏ ਉਹ ਤੇ ਖੂਹ ਦੀ ਅਵਾਜ਼ ਏ ਜਿਵੇਂ ਕਹਾਂਗੇ ਕਹੀ ਜਾਣਗੇ, ਕਹਾਂਗੇ ਮਾਸੀ ਪੜ੍ਹਦੀ ਏ ਤਾਂ ਕਹਿਣਗੇ ਪੜ੍ਹਦੀ ਏ ਜੇ, ਕਹਾਂਗੇ ਨਹੀਂ ਪੜ੍ਹਦੀ ਤਾਂ ਕਹਿਣਗੇ ਨਹੀਂ ਪੜ੍ਹਦੀ," ਜਸਜੀਤ ਦੀ ਇਹ ਗੱਲ ਸੁਣ ਕੇ ਭਾਪਾ ਜੀ ਹੱਸ ਪਏ।

ਜਸਬੀਰ ਵੱਲ ਵੇਖ ਕੇ ਜਸਜੀਤ ਨੇ ਫਿਰ ਕਿਹਾ, "ਤੂੰ ਕਿਉਂ ਮੂੰਹ ਸੁਜਾਈ ਬੈਠੀ ਏ, ਹਾਸੇ ਦੀ ਗੱਲ ਵੀ ਨਹੀਂ ਸਮਝਦੀ, ਪੇਪਰ ਤੂੰ ਦਿੱਤੇ ਨੇ ਕਿ ਤੇਰੇ ਜੀਜਾ ਜੀ ਨੇ ? ਤੈਨੂੰ ਤਾਂ ਤੇਰੇ ਜੀਜਾ ਜੀ ਦੀ ਵਡਿਆਈ ਵੀ ਚੰਗੀ ਲਗਣੀ ਚਾਹੀਦੀ ਏ। ਵਾਧੂ ਗੁੱਸਾ ਭਰਾਵਾਂ ਕੋਲ ਰਹਿਣ ਦੇ।"

ਜਸਬੀਰ ਇਹ ਸੁਣ ਕੇ ਬੜੀ ਖੁਸ਼ ਹੋਈ। ਨਾਲ ਨਾਲ ਚਾਹ ਪਾਣੀ ਚਲਦਾ ਰਿਹਾ।

ਅਗਲੇ ਸਾਲ ਤਾਂ ਦੁਸਿਹਰੇ ਦੀਆਂ ਛੁੱਟੀਆਂ ਤੋਂ ਹੀ ਉਹ ਪੜ੍ਹਨ ਆ ਗਈ,

ਰਾਤ-ਦਿਨ ਉਥੇ ਰਹਿੰਦੀ ਸੀ। ਦਫ਼ਤਰਾਂ ਵਿੱਚ ਤੇ ਇਕ-ਦੋ ਹੀ ਛੁਟੀਆਂ ਸਨ ਸੋ ਜਸਜੀਤ ਦਫ਼ਤਰ ਜਾਂਦੀ ਸੀ। ਬੱਚੇ ਕਦੀ ਖੇਡਦੇ ਕਦੀ ਖਾ ਪੀ ਕੇ ਸੌ ਜਾਂਦੇ। ਉਹ ਰੌਲਾ ਪਾਉਂਦੇ ਤਾਂ ਕੁਲਤਾਰ ਕਹਿੰਦਾ, "ਤੁਸੀਂ ਬਾਹਰ ਖੇਡੋ ਮਾਸੀ ਨੇ ਪੜ੍ਹਨਾ ਏ।"

"ਤੁਸੀਂ ਮੈਡਮ ਓ," ਮੰਨੋ ਨੇ ਕਿਹਾ ਤੇ ਹੱਸਦਿਆਂ-ਹੱਸਦਿਆਂ ਉਸ ਦੇ ਦੁਧੀਆਂ ਦੰਦ ਮੋਤੀਆਂ ਦੇ ਮਣਕਿਆਂ ਵਾਂਗ ਲਿਸ਼ਕ ਪਏ।

"ਆਹੋ, ਮੈਂ ਮੈਡਮ ਆਂ, ਦਾੜ੍ਹੀ ਵਾਲੀ ਮੈਡਮ," ਕੁਲਤਾਰ ਨੇ ਹੱਸ ਕੇ ਕਿਹਾ, "ਜਾਓ ਹੁਣ।" ਉਹ ਖੇਡਣ ਚਲੇ ਗਏ।

ਕੁਲਤਾਰ ਨੂੰ ਸ਼ਰਾਰਤ ਸੁੱਝੀ, ਉਸਨੇ ਫ਼ਰਿਜ ਵਿੱਚੋਂ ਬਰਫ਼ ਦੀ ਡਲੀ ਚੁੱਕੀ ਕੁਝ ਜਸਬੀਰ ਦੀਆਂ ਗੱਲ੍ਹਾਂ ਤੇ ਮਲੀ ਤੇ ਬਾਕੀ ਉਸ ਬੈਠੀ ਦੀ ਅੱਗੋਂ ਕਮੀਜ਼ ਅੱਗੇ ਨੂੰ ਕਰਕੇ ਉਸਦੇ ਗਲਮੇ ਵਿੱਚ ਪਾ ਦਿੱਤੀ।

"ਇਹ ਕੀ ਕੀਤਾ," ਕਹਿ ਕੇ ਉਹ ਬਰਫ਼ ਕੱਢਣ ਹੀ ਲੱਗੀ ਸੀ ਕਿ ਕੁਲਤਾਰ ਨੇ ਆਪਣਾ ਹੱਥ ਅੰਦਰ ਪਾਇਆ ਦੋਹੀਂ ਪਾਸੀਂ ਬਰਫ਼ ਮਲ ਕੇ ਬਾਹਰ ਕੱਢੀ। ਜਸਬੀਰ ਅੰਦਰ ਉਸ ਦੀ ਛੋਹ ਨਾਲ ਝਰਨਾਹਟ ਛਿੜ ਗਈ।

"ਇਹ ਕਿਉਂ ਕੀਤਾ," ਜਸਬੀਰ ਫੇਰ ਬੋਲੀ।

"ਤੇਰੀ ਹੈਲਪ।" "ਮੈਨੂੰ ਨਹੀਂ ਐਸੀ ਮਦਦ ਚਾਹੀਦੀ।"

ਜਸਬੀਰ ਨੇ ਪਲ ਭਰ ਲਈ ਮੂੰਹ ਫੇਰਿਆ, ਫਿਰ ਉਸ ਨੇ ਕੁਲਤਾਰ ਦਾ ਹੱਥ ਫੜ ਕੇ ਆਪਣੀ ਹਿੱਕ ਨਾਲ ਘੁੱਟ ਲਿਆ ਤੇ ਇੰਜ ਨਾ ਕਰਿਆ ਕਰੋ, ਕਹਿ ਕੇ ਝੂਮ ਗਈ।

"ਪਤਾ ਨਹੀਂ ਇਹ ਆਪਣੇ ਆਪ ਕਿਉਂ ਤੇ ਕਿਵੇਂ ਹੋਈ ਜਾਂਦਾ ਹੈ। ਮੇਰਾ ਦਿਮਾਗ਼ ਫ਼ੈਸਲਾ ਨਹੀਂ ਕਰ ਸਕਦਾ," ਕਹਿ ਕੇ ਉਸ ਦੀਆਂ ਬੁੱਲ੍ਹੀਆਂ ਦਾ ਰਸ ਪੀ ਕੇ ਕੁਲਤਾਰ ਨੇ ਉਸਨੂੰ ਹਿੱਕ ਨਾਲ ਘੁੱਟ ਲਿਆ। ਦੋਵੇਂ ਹੀ ਇੱਕ ਵੱਖਰੀ ਦੁਨੀਆਂ ਵਿੱਚ ਗੁਆਚ ਗਏ। ਏਸੇ ਤਰ੍ਹਾਂ ਹੀ ਉਹ ਡਬਲ ਬੈੱਡ ਤੇ ਢੇਰ ਹੋ ਗਏ ਤੇ ਫਿਰ ਸੰਭਲ ਕੇ ਲੱਤਾਂ ਉੱਤੇ ਖੇਸ ਲੈ ਕੇ ਪੜ੍ਹਨ ਲਗ ਗਏ।

ਭਾਵੇਂ ਬਹੁਤ ਕੁਝ ਹੋ ਚੁੱਕਾ ਸੀ ਪਰ ਉਹ ਉਸ ਨੂੰ ਖ਼ਜਾਨੇ ਵਾਂਗ ਸੰਭਾਲ ਕੇ ਆਪਣੇ ਧਿਆਨੇ ਲੱਗ ਗਏ।

ਕੁਝ ਦੇਰ ਬਾਅਦ ਇੱਕ-ਇੱਕ ਕਰ ਕੇ ਤਿੰਨੇ ਬੱਚੇ ਆ ਗਏ। ਮੰਨੋ ਕਹਿਣ ਲੱਗੀ, "ਮਾਸੀ ਜੀ ਭੁੱਖ ਲੱਗੀ ਏ।"

"ਲੈ, ਮੈਂ ਹੁਣੇ ਰੋਟੀ ਪਕਾ ਦੇਨੀ ਆਂ, ਆਲੂ ਮਟਰਾਂ ਦੀ ਸਬਜ਼ੀ ਬਣੀ ਹੋਈ ਏ," ਕਹਿੰਦੀ ਉਹ ਰਸੋਈ ਵਿੱਚ ਚਲੀ ਗਈ।

"ਮੇਰੇ ਜੋਗੀ ਵੀ ਸਪੈਸ਼ਲ ਰੋਟੀ ਪਕਾਈ," ਕੁਲਤਾਰ ਨੇ ਕਿਹਾ।

"ਜ਼ਰੂਰ ਪਕਾਵਾਂਗੀ, ਸੜੀ ਹੋਈ," 'ਤੇ ਉਹ ਹੱਸ ਪਈ।

ਰਾਤੀਂ ਪੜ੍ਹਕੇ ਜਦ ਉਹ ਸੌਂਦੀ ਤਾਂ ਕਈ ਵਾਰ ਕੁਲਤਾਰ ਦੀ ਮੰਜੀ ਇੱਕ ਪਾਸੇ ਹੁੰਦੀ ਨਾਲ ਜਸਬੀਰ, ਨਾਲ ਜਸਜੀਤ ਦੀ। ਅੱਧੀ ਰਾਤ ਕਈ ਵਾਰ ਕੁਲਤਾਰ ਕੰਬਲ ਜਾਂ ਰਜਾਈ ਵਿੱਚ ਜਸਬੀਰ ਦੀ ਕਮੀਜ਼ ਚੁਕ ਕੇ ਹੱਥਾਂ ਨਾਲ ਉਸ ਦੇ ਤਨ ਨਾਲ ਖੇਡਦਾ ਤਾਂ ਉਹ ਨਸ਼ਿਆ ਜਾਂਦੀ। ਜਸਜੀਤ ਘੂਕ ਸੁੱਤੀ ਹੁੰਦੀ ਬਿਨਾਂ ਇਹ ਸੋਚੇ ਕਿ,

"ਤੇਰੀ ਗਠੜੀ ਕੋ ਲਾਗਾ ਚੋਰ, ਮੁਸਾਫ਼ਰ ਜਾਗ।"

ਇਹਨਾਂ ਨੇੜਤਾਈਆਂ ਕਰਕੇ ਹੀ ਜਸਬੀਰ ਆਪਣੇ ਜੀਜੇ ਉੱਤੇ, ਆਪਣਾ ਰਿਸ਼ਤੇ ਤੋਂ ਵੱਧ ਹੱਕ ਸਮਝਦੀ ਸੀ। ਏਸੇ ਕਰਕੇ ਜਦ ਜਸਜੀਤ ਦੀ ਨੇੜੇ ਬਦਲੀ ਹੋਈ ਸੀ ਤਾਂ ਉਸ ਨੇ ਉਸ ਕੋਲੋਂ ਪਾਰਟੀ ਮੰਗੀ ਸੀ, ਭੈਣ ਕੋਲੋਂ ਨਹੀਂ।

# 11

ਕੁਲਤਾਰ ਸਿੰਘ ਤੇ ਜਸਜੀਤ ਕੌਰ ਦੀ ਨੌਕਰੀ ਨੇ ਦੋਹਾਂ ਦਾ ਹੱਥ ਸੌਖਾ ਕਰ ਦਿੱਤਾ ਸੀ। ਉਹ ਆਪਣਾ ਘਰ ਬਣਾ ਸਵਾਰ ਰਹੇ ਸਨ। ਉਹਨਾਂ ਨੇ ਵਿਕਾਸਪੁਰੀ ਦੇ ਡੀ. ਬਲਾਕ ਵਿੱਚ ਸਵਾ ਸੌ ਮੀਟਰ ਦਾ ਪਲਾਟ ਲੈ ਕੇ ਨਵਾਂ ਘਰ ਬਣਾ ਲਿਆ ਸੀ। ਘਰ ਵਿੱਚ ਬਿਜਲੀ ਪਾਣੀ ਨਾਲ ਸੜਕਾਂ, ਸੀਵਰ ਦੀਆਂ ਸਭ ਸੁਖ-ਸੁਵਿਧਾਵਾਂ ਸਨ। ਘਰ ਫ਼ਰਨੀਚਰ ਤੇ ਰਸੋਈ ਦੇ ਭਾਂਡੇ ਵੀ ਉਹਨਾਂ ਹੋਰ ਤੇ ਨਵੇਂ ਲੈ ਲਏ ਸਨ। ਫ਼ਰਸ਼ ਚਿਪਸ ਦੇ ਸਨ।

ਦੋਵੇਂ ਜੀ, ਬੱਚਿਆਂ ਨਾਲ ਬੈਠ ਕੇ ਪਹਿਲੇ ਪਰਮਾਤਮਾ ਦਾ ਸ਼ੁਕਰ ਕਰਦੇ ਤੇ ਫੇਰ ਮਾਪਿਆਂ ਦਾ। ਕੁਲਤਾਰ ਕਹਿੰਦਾ,

"ਇਹ ਤਾਂ ਚਾਚਾ (ਪਿਤਾ) ਜੀ ਦੀ ਸੋਚ ਸੀ ਜਿਸ ਕਰਕੇ ਮੈਂ ਪੜ੍ਹਾਈ ਦੇ ਰਾਹ ਪੈ ਗਿਆ। ਨਹੀਂ ਤਾਂ ਤਰਖਾਣਾਂ ਦੇ ਮੁੰਡੇ ਲੋਹਾ ਕੁੱਟਦੇ ਹਨ, ਲੱਕੜਾਂ ਛਿੱਲ ਦੇ ਹਨ ਜਾਂ ਗੋ ਤੇ ਬੈਠੇ ਤੇਸੀ ਕਾਂਡੀ ਖੜਕਾਉਂਦੇ ਹਨ। ਤੂੰ ਤਾਂ ਆ ਕੇ ਸਾਡੇ ਘਰ ਦੇ ਭਾਗ ਜਗਾ ਦਿੱਤੇ।"

"ਮੈਨੂੰ ਵੀ ਕੌਣ ਪੜਾਉਂਦਾ ਜੇ ਤੁਹਾਡੇ ਨਾਲ ਰਿਸ਼ਤਾ ਨਾ ਹੁੰਦਾ ਤੇ ਵਿਆਹ ਲੇਟ ਨਾ ਹੁੰਦਾ। ਭਾਪਾ ਜੀ ਭਾਵੇਂ ਪੜ੍ਹੇ ਲਿਖੇ ਸਨ ਪਰ ਉਹਨਾਂ ਦੀ ਸੋਚ ਕੁੜੀਆਂ ਨੂੰ ਪੜ੍ਹਾਉਣ ਦੀ ਨਹੀਂ ਸੀ। ਖ਼ਰਚੇ ਵਲੋਂ ਵੀ ਪੱਕੇ ਹਨ, ਗੰਢ ਦੇ।"

"ਗੰਢ ਦੇ ਪੱਕੇ ਨਹੀਂ, ਕਿਰਸੀ ਹਨ ਉਹਨਾਂ ਨੇ ਵੀ ਆਪੇ ਮਿਹਨਤ ਕਰਕੇ ਮੁੰਡੇ ਕੁੜੀਆਂ ਪੜ੍ਹਾਏ, ਆਪਣੀ ਪੜ੍ਹਾਈ ਦੇ ਨਾਲ।"

"ਹਾਂ, ਉਹ ਤਾਂ ਹੈ ਹੀ ਫਿਰ ਮਾਤਾ ਜੀ, ਪਿਤਾ ਜੀ ਦੀ ਦੂਰਦਰਸ਼ਤਾ ਦਾ ਜੁਆਬ ਨਹੀਂ। ਬੁੱਢੇ ਵਾਰੇ ਖ਼ਰਚਾ ਕਰਕੇ ਉਹਨਾਂ ਸਰਦਾਰ ਦੀ ਪੜ੍ਹਾਈ ਦੀ ਰੀਝ ਵੀ ਪੂਰੀ ਕੀਤੀ।"

"ਤੇ ਉਹ ਪੰਜਾਬ ਵਿੱਚ ਚੰਗੀ ਨੌਕਰੀ ਤੇ ਲੱਗਾ ਹੋਇਆ ਹੈ, 'ਖ਼ੁਸ਼ ਹੈ, ਸਭ ਦੀ ਇੱਜ਼ਤ ਕਰਦਾ ਹੈ।"

"ਤੇ ਮੇਰੇ ਭਰਾ ! ਉਹ ਚੰਗੀ ਨੌਕਰੀ ਤਾਂ ਕਰਦੇ ਹਨ ਪਰ ਜੰਮਣ ਵਾਲਿਆਂ ਨੂੰ ਅੱਖਾਂ ਕੱਢ ਕੇ ਪੈਂਦੇ ਹਨ। ਮੇਰਾ ਤਾਂ ਉਹਨਾਂ ਘਰ......" ਜਸਜੀਤ ਪੂਰੀ ਗੱਲ ਨਾ ਕਰ ਸਕੀ ਤੇ ਫਿੱਸ ਪਈ। ਕੁਲਤਾਰ ਨੇ ਉਸ ਦਾ ਸਿਰ ਮੋਢੇ ਨਾਲ ਲਾਇਆ, ਅੱਖਾਂ ਪੂੰਝੀਆਂ ਅਤੇ ਕਹਿਣ ਲੱਗਾ, "ਬੱਸ ਬੱਸ," ਉਹ ਹਟਕੋਰੇ ਲੈਣ ਲਗੀ ਤਾਂ

ਕੁਲਤਾਰ ਨੇ ਨਾਲ ਦੇ ਕਮਰੇ ਵਿੱਚ ਖੇਡਦੇ ਸੱਤੇ ਨੂੰ ਆਵਾਜ਼ ਮਾਰੀ, "ਸੱਤੇ ਪਾਣੀ ਦਾ ਗਿਲਾਸ ਲਿਆ।"

ਉਸ ਨੇ ਪਾਣੀ ਲਿਆ ਕੇ ਕੁਲਤਾਰ ਨੂੰ ਫੜਾਇਆ, ਉਸ ਜਸਜੀਤ ਨੂੰ ਪਾਣੀ ਪੀਣ ਲਈ ਦਿੱਤਾ, ਪੀ ਕੇ ਉਹ ਅੱਖਾਂ ਪੂੰਝ ਕੇ ਸਾਵਧਾਨ ਹੋ ਗਈ। ਕੋਲੋਂ ਸੱਤੇ ਨੇ ਕਿਹਾ, "ਮੰਮੀ ਕੀ ਗੱਲ ਹੋ ਗਈ ? ਪਾਪਾ ਤੁਸੀਂ ਮੰਮੀ ਨੂੰ ਗੁੱਸੇ ਕਿਉਂ ਹੋਏ ਹੋ ?"

"ਨਹੀਂ ਸੱਤੇ ਕੋਈ ਗੱਲ ਨਹੀਂ ਜਾਓ ਤੁਸੀਂ ਖੇਡੋ, ਤੇਰੇ ਪਾਪਾ ਨੇ ਕੁਝ ਨਹੀਂ ਕਿਹਾ," ਉਹ ਚਲਾ ਗਿਆ। ਜਸਜੀਤ ਉਸ ਨੂੰ ਕਿਵੇਂ ਸਮਝਾਉਂਦੀ ਕਿ ਉਹ ਕਿਉਂ ਅੱਖਾਂ ਭਰ ਆਈ ਸੀ।

ਦੋਵੇਂ ਜੀਅ ਧਿਆਨ ਹੋਰ ਪਾਸੇ ਕਰਨ ਵਾਸਤੇ ਉਠ ਬੈਠੇ ਤੇ ਕੋਈ ਹੋਰ ਆਹਰ ਜਿਹਾ ਢੂੰਢਣ ਲੱਗੇ।

ਜਸਜੀਤ, ਸਰਦਾਰ ਦੇ ਵਿਆਹ ਉੱਤੇ ਪੂਰੀ ਤਿਆਰੀ ਨਾਲ, ਲੀੜੇ ਕੱਪੜੇ ਨਾਲ ਗਹਿਣਾ ਵੀ ਲੈ ਕੇ ਗਈ। ਉਸ ਦੀ ਸੱਸ ਨੇ ਇਹ ਤਾਂ ਕਿਹਾ, "ਇੰਨਾਂ ਕੁਝ ਕਰਨ ਦੀ ਕੀ ਲੋੜ ਸੀ।" ਪਰ ਨਾਲ ਦੀ ਉਹ ਬਰਾਦਰੀ ਵਿੱਚ ਸੋਭਾ ਵੀ ਕਰ ਰਹੀ ਸੀ।

ਕੁਲਤਾਰ ਨੇ ਜੈਮਲ ਸਿੰਘ ਨੂੰ ਵਿਆਹ ਲਈ ਵੱਖ ਮਾਇਆ ਦਿੱਤੀ ਤਾਂ ਉਸ ਦੀਆਂ ਅੱਖਾਂ ਵਿੱਚ ਚਮਕ ਸੀ। ਉਸ ਨੇ ਨਾਲ ਹੀ ਕਿਹਾ, "ਚਾਚਾ ਜੀ ਜੇ ਹੋਰ ਪੈਸੇ ਚਾਹੀਦੇ ਹੋਣ ਤਾਂ ਮੰਗਣੇ ਨਹੀਂ, ਹੁਕਮ ਕਰਨਾ ਹੈ, ਸਭ ਤੁਹਾਡਾ ਹੀ ਦਿੱਤਾ ਹੈ।"

ਜੈਮਲ ਸਿੰਘ ਨੇ ਉਸਨੂੰ ਥਾਪੀ ਦਿੱਤੀ ਤੇ ਕਿਹਾ, "ਕੋਈ ਨਹੀਂ ਕਾਕਾ ਰੱਬ ਦੀ ਮਿਹਰ ਹੈ।"

ਵਿਆਹ ਲਈ ਉਹ ਹਫਤਾ ਕੁ ਦੀਆਂ ਛੁੱਟੀਆਂ ਲੈ ਕੇ ਆਏ ਸਨ। ਸਭ ਨੂੰ ਮਿਲੇ। ਕੁਲਤਾਰ ਸੱਤੇ–ਜੱਸੇ ਨਾਲ ਜਾ ਰਿਹਾ ਸੀ ਅੱਗੇ ਬਲਵੰਤ ਸਿੰਘ ਮਿਲਿਆ, ਕੁਲਤਾਰ ਨੇ ਜੱਸੇ ਨੂੰ ਕਿਹਾ, "ਜੱਸੇ ਤਾਇਆ ਜੀ ਨੂੰ ਸਤਿ ਸ੍ਰੀ ਅਕਾਲ ਬੁਲਾਓ ਤੇ ਮੱਥਾ ਟੇਕੋ।"

"ਮੈਂ ਵੀ ਮੱਥਾ ਟੇਕਾਂਗਾ" ਸੱਤੇ ਨਾਲ ਜੱਸੇ ਨੇ ਉਸ ਦੇ ਪੈਰੀਂ ਹੱਥ ਲਾਇਆ ਤਾਂ ਬਲਵੰਤ ਸਿੰਘ ਨੇ ਉਸ ਨੂੰ ਕੁੱਛੜ ਚੁੱਕ ਕੇ ਕਿਹਾ, "ਬੜਾ ਬੀਬਾ ਬੱਚਾ ਏ।"

"ਹੋਰ ਭਾਊ ਜੀ ਕੰਮ-ਕਾਰ ਦਾ ਕੀ ਹਾਲ ਏ" ? 'ਠੀਕ ਏ ਤਾਰੇ, ਆਰਿਆਂ ਅੱਗੇ ਖਲੋ ਕੇ ਬੂਰਾ ਫੱਕੀ ਜਾਨੇ ਆਂ। ਕਮਾਈ ਪਹਿਲੇ ਵਾਂਗ ਨਹੀਂ। ਤੇਰੀ ਮੌਜ ਏ, ਚਾਚੇ ਨੂੰ ਅਸੀਸਾਂ ਦੇ।"

"ਬੱਸ, ਵੱਡੇ ਭਰਾਵਾਂ ਦਾ ਅਸ਼ੀਰਵਾਦ ਏ।" "ਨਹੀਂ ਚਾਚਾ ਬੜਾ ਖ਼ੁਸ਼ ਏ। ਜਦੋਂ ਵੀ ਉਹ ਦਿੱਲੀਓਂ ਆਉਂਦਾ ਏ ਤੇਰੀਆਂ ਸਿਫਤਾਂ ਕਰਨੋਂ ਨਹੀਂ ਰੱਜਦਾ। ਚਾਚੀ ਤਾਂ ਸਾਡੀਆਂ ਬੁੜੀਆਂ ਨੂੰ ਮੂੰਹ ਤੇ ਕਹਿ ਦੇਂਦੀ ਏ, ਨੀ ਹੱਡ ਹਿਲਾਇਆ ਕਰੋ, ਪੈ ਰਹਿੰਦੀਆਂ ਜੇ ਸਾਰਾ ਦਿਨ ਸਰਾਫ਼ਿਆਂ ਵਾਂਗ। ਤੁਸੀਂ ਜੇ ਕੁਝ ਕਰੋਗੀਆਂ ਤਾਂ ਮੁੰਡਿਆਂ ਨੂੰ ਸੌਖ ਹੋਊ। ਵੇਖੋ ਸਾਡੇ ਤਾਰੇ ਦੀ ਬਹੂ ਸਾਰਾ ਦਿਨ ਦਫ਼ਤਰ ਕੰਮ ਕਰਦੀ ਏ ਤੇ ਫੇਰ ਘਰ ਦਾ ਕੰਮ।"

"ਤਹਾਨੂੰ ਪਤਾ ਹੈ ਭਾਊ ਮਾਪਿਆਂ ਤੋਂ ਵੱਧ ਸਾਡੀ ਤਰੱਕੀ ਕਿਸ ਨੂੰ ਚੰਗੀ ਲਗਦੀ ਏ ! ਹੋਰਾਂ 'ਚੋਂ ਕਈ ਤਾਂ ਨੱਕੋਂ ਅਨ੍ਹੋਹੇਂ ਡੇਗਦੇ ਹੋਣਗੇ।"

"ਸਰਦਾਰੇ ਦੇ ਵਿਆਹ ਤੇ ਵੀ ਜਿਵੇਂ ਬਣ-ਫੱਬ ਕੇ ਆਏ ਜੇ ਚਾਚਾ ਚਾਚੀ ਤਾਂ ਖ਼ੁਸ਼ ਹੈ ਹੀ, ਸ਼ਰੀਕੇ ਕਬੀਲੇ ਵਿੱਚ ਵੀ ਤੁਹਾਡੀ ਝੰਡੀ ਏ।"

ਵਿਆਹ ਦਾ ਚਾਅ ਕਰਕੇ ਬੱਚੇ ਨਵੀਂ, ਸੁਹਣੀ ਸਨੁੱਖੀ, ਚਾਚੇ ਦੇ ਹਾਣ ਦੀ ਉੱਚੀ ਲੰਮੀ ਚਾਚੀ ਨੂੰ ਵੇਖ ਵਾਪਸ ਦਿੱਲੀ ਆ ਗਏ। ਪਰ ਕਈ ਦਿਨਾਂ ਤੱਕ ਗਾਹੇ-ਬਗਾਹੇ ਵਿਆਹ ਦੀ ਗੱਲ ਹੁੰਦੀ ਰਹਿੰਦੀ।

ਜਸਜੀਤ ਵਿਆਹ ਦੀ ਮਿਲੀ ਭਾਜੀ ਵੰਡਣ ਲਈ ਪੇਕਿਆਂ ਘਰ ਵੀ ਗਈ ਆਪਣੇ ਚਾਚੇ ਘਰ ਵੀ। ਜਦ ਉਹ ਜਗਮੋਹਨੀ ਘਰ ਗਈ ਤਾਂ ਉਸ ਨੇ ਵਧਾਈ ਦੇ ਕੇ ਬਿਠਾ ਕੇ ਕਿਹਾ, "ਵੇਖ ਭੈਣ ਤੈਨੂੰ ਭਾਵੇਂ ਗੁੱਸਾ ਲੱਗੇ ਪਰ ਤੂੰ ਵਿਆਹ 'ਤੇ ਬਹੁਤ ਕੀਤਾ ਏ।"

"ਕੋਈ ਗ਼ਲਤ ਕੀਤਾ ਏ ?"

"ਗ਼ਲਤ ਤਾਂ ਨਹੀਂ ਪਰ ਹੈ ਬਹੁਤ ਹੀ ਜ਼ਿਆਦਾ ਏਨਾ, ਆਪਣੇ ਵਿੱਚ ਕੌਣ ਕਰਦਾ ਏ। ਫੇਰ ਬ੍ਰੀਰੋ ਦੇ ਵਿਆਹ 'ਤੇ ਵੀ ਕਰਨਾ ਪਏਗਾ।"

"ਛੱਡ ਪਰ੍ਹਾਂ ਜਗਮੋਹਨੀ ਜੋ ਹੋ ਗਿਆ ਸੋ ਹੋ ਗਿਆ। ਜੋ ਬ੍ਰੀਰੋ ਦੀ ਕਿਸਮਤ ਵਿੱਚ ਹੋਊ ਉਸ ਨੂੰ ਵੀ ਮਿਲ ਜਾਊ ਰੱਬ ਨੇ ਦਿੱਤਾ ਹੈ ਤਾਂ ਕੰਜੂਸੀ ਕਿਉਂ ਕਰੀਏ ?"

"ਨਹੀਂ ਫੇਰ ਵੀ ਭੈਣ...."

ਜਸਜੀਤ, ਉਸ ਦੀ ਪੂਰੀ ਗੱਲ ਸੁਣੇ ਬਿਨਾਂ ਇਹ ਕਹਿੰਦੀ ਉਠ ਬੈਠੀ ਕਿ ਉਸ ਨੇ ਹੋਰ ਘਰੀਂ ਵੀ ਭਾਜੀ ਵੰਡਣ ਜਾਣਾ ਹੈ। ਗਲੀ-ਗੁਆਂਢ ਲਈ ਉਸ ਨੇ ਜਗਮੋਹਨੀ ਨੂੰ ਹੀ ਨਾਲ ਲੈ ਲਿਆ।

ਉਸ ਦੀਆਂ ਨਨਾਣਾਂ ਜੀਤੋ, ਪ੍ਰੀਤੋ ਵਡੀਆਂ ਸਨ। ਉਹਨਾਂ ਦੇ ਬੱਚਿਆਂ ਦੇ ਵਿਆਹਾਂ ਤੇ ਤਾਂ ਉਹ ਪੂਰੀ ਨਾਨਕੀ ਸ਼ੱਕ ਲੈ ਕੇ ਜਾਂਦੀ ਸੀ। ਪਰ ਉਹਨਾਂ ਘਰ ਜਾਣ ਤੋਂ ਪਹਿਲਾਂ ਉਹ ਸਾਰਾ ਕੁਝ ਆਪਣੀ ਸੱਸ ਦੀ ਝੋਲੀ ਪਾਉਂਦੀ। ਬੰਤੋ ਸਰਦਾਰੇ ਕੋਲੋਂ ਸਾਵਾਂ ਲੈ ਕੇ, ਜੈਮਲ ਸਿੰਘ ਨੂੰ ਵਿਖਾ ਕੇ, ਆਪਣੀਆਂ ਧੀਆਂ ਘਰ, ਪਰਵਾਰ ਨਾਲ ਦੇਣ ਜਾਂਦੀ।

ਉਥੇ ਮਾਸੀ, ਬੰਤੋ ਨਾਲ ਧੀ ਦੀਆਂ ਸਹੁਰੀਆਂ ਹਾਸਾ ਠੱਠਾ ਕਰਦੀਆਂ। ਨਾਨਕੀ ਸ਼ੱਕ ਵੇਖ ਕੇ ਉਹ ਮੂੰਹ ਵਿੱਚ ਉਂਗਲਾਂ ਪਾ ਲੈਂਦੀਆਂ।

"ਲੈ ਧੀਏ ਇਹ ਤੇਰੇ ਵੀਰਾਂ ਵਲੋਂ ਹੈ ਗ਼ਰੀਬੀ ਦਾਵੇ ਦਾ, ਨਹੀਂ ਤਾਂ ਧੀਆਂ ਨੂੰ ਜਿੰਨਾਂ ਦਿਓ ਓਨਾਂ ਥੋੜ੍ਹਾ ਏ।" ਕਹਿੰਦੀ ਬੰਤੋ ਦੇ ਨਾਲ ਉਸ ਦੀਆਂ ਨੂੰਹਾਂ ਜਸਜੀਤ ਤੇ ਹਰਜਿੰਦਰ ਵੀ ਬੈਠੀਆਂ ਹੁੰਦੀਆਂ। ਨਾਨਕੀ ਸ਼ਕ ਵਿੱਚ ਲੀੜੇ ਕਪੜੇ, ਨਗਦ ਨਾਲ ਗਹਿਣਾ ਵੀ ਹੁੰਦਾ। ਨਾਨਕੀ ਸ਼ਕ ਦਾ ਖਲਾਰਾ ਵੇਖ ਰਹੀਆਂ ਜੀਤੋ ਜਾਂ ਪ੍ਰੀਤੋ ਦੀਆਂ ਸਹੁਰੀਆਂ ਰੱਜ ਕੇ ਸੋਭਾ ਕਰਦੀਆਂ ਕਿ ਸਾਡੇ ਵੀਰ ਦੇ ਸਹੁਰੇ ਤਾਂ ਰਾਜੇ ਨੇ, ਰਾਜੇ। ਵਿਆਹ ਤੇ ਇੰਜ ਹੀ ਹੁੰਦਾ ਹੈ। ਦਿੱਤਾ ਤਾਂ ਆਪਣੀਆਂ ਧੀਆਂ ਘਰ ਜਾਂਦਾ ਹੈ, ਮਾਣ ਮਾਪਿਆਂ ਦਾ ਹੁੰਦਾ ਹੈ ਤੇ ਸੋਭਾ ਜੱਗ ਦੀ ਹੁੰਦੀ ਹੈ। ਇਹ ਅਵਾਜ਼ ਆਮ ਸੁਣ ਨੂੰ ਮਿਲਦੀ, "ਸ਼ਾਬਾਸ਼ ! ਬੰਤੋ ਦੀਆਂ ਨੂੰਹਾਂ, ਕਿਤੇ ਸਹੁਰਿਆਂ ਦੀ ਪਿੱਠ ਨਹੀਂ ਲੱਗਣ ਦੇਂਦੀਆਂ।"

"ਆਹ ਕੁੜੀ ਕੌਣ ਏ ?" ਕਿਸੇ ਨੇ ਇੱਕ ਵਿਆਹ ਤੇ ਪੁੱਛਿਆ।

"ਇਹ ਜਸਜੀਤ ਭੈਣ ਜੀ ਦੀ ਸਹੇਲੀ ਏ ਕਾਂਤਾ, ਵਿਆਹ ਵੇਖਣ ਆਈ ਏ।" ਹਰਜਿੰਦਰ ਨੇ ਓਧਰ ਮੂੰਹ ਭੁਆ ਕੇ ਕਿਹਾ।

"ਆਹੋ ਵਿਆਹ ਵੇਖ ਕੇ ਜਾਏਗੀ ਤਾਂ ਇਸ ਨੂੰ ਵੀ ਪਤਾ ਲੱਗ ਜਾਏਗਾ ਵਿਆਹ ਕਿਸ ਤਰ੍ਹਾਂ ਹੁੰਦਾ ਏ ?" ਕਿਸੇ ਦੀ ਕਹੀ ਇਸ ਗੱਲ ਨੂੰ ਕਿਸੇ ਗੌਲਿਆ ਹੀ ਨਾ।

* * *

ਇੱਕ ਦਿਨ ਆਪਣੇ ਘਰ ਵਿੱਚ ਬੈਠਿਆਂ ਜਸਜੀਤ ਨੇ ਕੁਲਤਾਰ ਨੂੰ ਇਕੱਲੇ ਬੈਠਿਆਂ ਵੇਖ ਕੇ ਕਿਹਾ, "ਹੈਂ ਜੀ ਇੱਕ ਗੱਲ ਕਰਨੀ ਸੀ।"

"ਕਰ" ਉਸ ਨੇ ਗੋਰਕੀ ਦੀ 'ਮਾਂ' ਤੋਂ ਮੂੰਹ ਉਤਾਂਹ ਚੁੱਕ ਕੇ ਕਿਹਾ।

"ਕਾਂਤਾ ਹੈ ਨਾ ਜਿਹੜੀ।"

"ਕਿਹੜੀ ਕਾਂਤਾ, ਮੈਂ ਕਿਸੇ ਨੂੰ ਨਹੀਂ ਜਾਣਦਾ ?"

"ਤੁਹਾਡੇ ਨਾਲ ਮੇਰੀ ਗੱਲ ਨਹੀਂ ਹੋਈ ਹੋਣੀ, ਮੇਰੇ ਵਾਲੇ ਸਕੂਲ ਵਿੱਚ ਮੈਥ ਟੀਚਰ ਏ, ਨਵੀਂ-ਨਵੀਂ ਲੱਗੀ ਏ ਪੰਜਾਬੋਂ ਆ ਕੇ, ਛੇ ਕੁ ਮਹੀਨੇ ਪਹਿਲਾਂ, ਬੜੀ ਬੀਬੀ ਕੁੜੀ ਏ।"

"ਕੁੜੀਆਂ ਤਾਂ ਬੀਬੀਆਂ ਹੀ ਹੁੰਦੀਆਂ ਨੇ ਮੁੰਡੇ ਹੀ ਗੋਲੇ ਹੁੰਦੇ ਨੇ ਜਿੰਨ੍ਹਾਂ ਨੂੰ ਉਹ ਪਟਾ ਲੈਂਦੀਆਂ ਨੇ।"

"ਤਹਾਨੂੰ ਕਿੰਨੀਆਂ ਕੁ ਨੇ ਪਟਾਇਆਂ" ?

"ਇੱਕ ਤੂੰ ਹੀ ਕਾਫੀ ਏਂ !" ਤੇ ਉਸ ਨੇ ਉਸ ਦੀ ਬਾਂਹ ਫੜ ਕੇ ਖਿੱਚ ਲਿਆ।

ਉਹ ਮੂੰਹ ਪੂੰਝਦੀ ਹੋਈ ਖਿੜ ਗਈ ਤੇ ਬੋਲੀ, "ਜੇ ਮੈਂ ਪਟਾਇਆ ਹੈ ਤਾਂ ਤੁਹਾਨੂੰ ਪੁੱਛਾਂ ਕਿਉਂ , ਚਲੋ ਫਿਰ ਵੀ ਪੁਛਦੀ ਹਾਂ, ਗੱਲ ਮੁਕਾਉਣੀਆਂ ਕਾਂਤਾ ਆਪਣੀ ਮਾਸੀ ਘਰ ਰਹਿੰਦੀ ਸੀ। ਕਿਸੇ ਕਾਰਨ ਉਸ ਦੀ ਮਾਸੀ ਨੇ ਤੇ ਮਾਂ ਨੇ ਆਪਸ ਵਿੱਚ ਮੂੰਹ ਮੋਟਾ ਕਰ ਲਿਆ। ਮੈਂ ਸੁਭਾਵਿਕ ਹੀ ਸਟਾਫ਼ ਵਿੱਚ ਗੱਲ ਕੀਤੀ ਸੀ ਕਿ ਮੇਰੇ ਕੋਲ ਤਿੰਨ ਬੈਡਰੂਮ ਵਾਲਾ ਮਕਾਨ ਹੈ, ਉਸ ਨੇ ਕਿਤੇ ਸੁਣ ਲਿਆ ਹੋਣਾ ਹੈ। ਉਹ ਕਹਿੰਦੀ ਏ ਭੈਣ ਬਣ ਕੇ ਮੈਨੂੰ ਇੱਕ ਕਮਰਾ ਕਿਰਾਏ ਤੇ ਦੇ ਦੇਹ, ਮੈਂ ਕਿਹਾ ਪੁੱਛ ਕੇ ਦੱਸਾਂਗੀ।"

"ਸੋ ਤੂੰ ਪੁਛ ਲਿਆ, ਹੁਣ ਦੱਸ ਦੇ।"

"ਤਹਾਨੂੰ ਕੋਈ ਇਤਰਾਜ਼ ਤਾਂ ਨਹੀਂ ?"

"ਮੈਨੂੰ ਇੱਕ ਸਾਲੀ ਹੋਰ ਮਿਲ ਗਈ ਮੈਂ ਇਤਰਾਜ਼ ਕਿਉਂ ਕਰਾਂ ? ਬਾਕੀ ਤੇਰਾ ਤੂੰ ਵੇਖ ਨਾਂ, ਖੱਤਰੀਆਂ ਅਰੋੜਿਆਂ ਵਾਲਾ ਲੱਗਦਾ ਏ, ਇਹ ਖਾਣ ਵਾਲੇ ਹੁੰਦੇ ਨੇ, ਗੱਲ ਕਰ ਲਈ।"

ਸਕੂਲ ਜਾ ਕੇ ਜਸਜੀਤ ਨੇ ਕਾਂਤਾ ਨੂੰ ਖੁਲ੍ਹ ਕੇ ਕਹਿ ਦਿੱਤਾ ਕਿ ਵੇਖ ਕਾਂਤਾ ਅਸੀਂ ਪੱਕੇ ਸ਼ਾਕਾਹਾਰੀ ਹਾਂ ਨਸ਼ੇ-ਪੱਤੇ, ਮਾਸ-ਮੱਛੀ, ਅੰਡੇ ਦੇ ਨੇੜੇ ਨਹੀਂ ਜਾਂਦੇ। ਤੇਰੇ ਘਰ ਤੇਰੇ ਭੈਣ ਭਰਾ ਮਿਲਣ ਆ ਸਕਦੇ ਹਨ। ਧਿਆਨ ਤੂੰ ਰੱਖਣਾ ਹੋਵੇਗਾ। ਸੋਚ ਲੈ ਤੇ ਭਾਵੇਂ ਕਲ੍ਹ ਆ ਜਾ। ਰਸੋਈ ਸਾਡੀ ਇੱਕੋ ਹੈ।

ਕਾਂਤਾ ਪਟਿਆਲੇ ਆਪਣੇ ਘਰ ਗਈ। ਮਾਂ ਨਾਲ ਸਾਰੀ ਗੱਲ ਕੀਤੀ ਤੇ ਇੱਕ ਟਰੰਕ ਤੇ ਝੋਲਾ ਹੀ ਉਸ ਕੋਲ ਸੀ, ਚੁੱਕ ਕੇ ਉਹਨਾਂ ਦੇ ਘਰ ਸ਼ਾਮੀਂ ਆ ਗਈ। ਘਰ ਦੇ ਪਿੱਛੋਂ ਵੀ ਗਲੀ ਸੀ। ਜਿਸ ਕਮਰੇ ਦਾ ਪਿੱਛੋਂ ਬੂਹਾ ਸੀ ਉਹ ਕਮਰਾ ਉਸ ਨੂੰ ਦੇ ਦਿੱਤਾ। ਉਸ ਮੰਜਾ ਬਿਸਤਰਾ ਲਿਆ ਕੇ ਏਧਰੋਂ ਇੱਕ ਦੋ ਕੁਰਸੀਆਂ ਲੈ ਕੇ ਕੁਝ ਕਿਤਾਬਾਂ, ਬਣੀ ਹੋਈ ਅਲਮਾਰੀ ਵਿੱਚ ਰੱਖ ਕੇ ਚਾਹ ਬਣਾਉਣ ਲਈ ਰਸੋਈ, ਜਿਹੜੀ ਉਸ ਵੀ ਵਰਤਣੀ ਸੀ, ਵਿਚ ਆ ਗਈ।

"ਜਸਜੀਤ ਚਾਹ ਬਣਾਉਣ ਲੱਗੀ ਆਂ ਤੇਰੇ ਜੋਗਾ ਵੀ ਪਾਣੀ ਪਾ ਦਿਆਂ। ਕਾਂਤਾ ਨੇ ਪੁੱਛਿਆ।

"ਨਹੀਂ"

"ਜੀਜਾ ਜੀ ਲਈ ?"

"ਨਹੀਂ ਸਾਡੇ ਘਰ ਕੋਈ ਚਾਹ ਨਹੀਂ ਪੀਂਦਾ, ਬੱਚਿਆਂ ਦੀ ਵੀ ਆਦਤ ਨਾ ਵਿਗਾੜ ਦੇਈਂ, ਹੋਰ ਉਹ ਮਾਂ ਦੀ ਥਾਂ ਆਂਟੀ ਦੇ ਪਿਆਰੇ ਹੋ ਜਾਣ।"

ਕਾਂਤਾ ਮੁਸਕਰਾਈ ਉਸ ਨੇ ਚੰਗਾ ਕਹਿ ਕੇ ਚਾਹ ਬਣਾਈ ਤੇ ਇਹ ਕਹਿੰਦੀ, "ਤੁਹਾਡੀ ਬੈਠਕ ਵਿੱਚ ਸੋਫੇ ਤੇ ਬਹਿ ਕੇ ਤਾਂ ਪੀ ਲਾਂ। ਇਹ ਤਾਂ ਨਹੀਂ ਭਿੱਟਿਆ ਜਾਏਗਾ, ਇਹ ਕਹਿੰਦੀ ਉਹ ਆ ਕੇ ਬੈਠ ਗਈ। ਬੱਚੇ ਸੰਗਦੇ ਸਨ। ਸੱਤਾ ਬੈਠਕ ਵਿੱਚ ਆਇਆ ਤਾਂ ਉਹ ਸੁੜਾਕਾ ਜਿਹਾ ਲਾ ਕੇ ਬੋਲੀ, "ਬੜੀ ਸੁਆਦੀ ਏ, ਸੱਤੇ, ਪੀਣੀ ਏਂ ?" ਉਹ ਸਿਰ ਫੇਰ ਕੇ ਚਲਾ ਗਿਆ।

ਜਸਜੀਤ ਨੇ ਕਿਹਾ "ਤੂੰ ਮੁੜਦੀ ਨਹੀਂ ?"

"ਮੈਂ ਕੀ ਕਿਹਾ ਏ," ਉਹ ਮੁਸਕਰਾ ਕੇ ਬੋਲੀ।

"ਅੱਛਾ, ਸ਼ਰਾਰਤ ਨਹੀਂ।"

ਇਸ ਤੋਂ ਨੇੜੇ ਬੈਠੇ ਕੁਲਤਾਰ ਨੂੰ ਉਹਨਾਂ ਦੀ ਨੇੜਤਾ ਦਾ ਅਹਿਸਾਸ ਹੋਇਆ ਪਰ ਉਸ ਨੇ ਆਪਣੇ ਆਪ ਨੂੰ ਪੜ੍ਹਨ ਵਿੱਚ ਰੁੰਨ੍ਹੀ ਰਖਿਆ।

ਜਸਜੀਤ ਤੇ ਉਹ ਇਕੱਠੀਆਂ ਰਿਕਸ਼ਾ ਲੈ ਕੇ ਸਕੂਲ ਜਾਂਦੀਆਂ ਇੱਕ ਦਿਨ ਜਗਮੋਹਨੀ, ਜਸਜੀਤ ਘਰ ਹੋਣ ਦਾ ਧਿਆਨ ਵਿੱਚ ਰੱਖ ਕੇ ਉਚੇਚੀ ਉਹਨਾਂ ਦੇ ਘਰ ਆਈ। ਪਰ ਜਸਜੀਤ ਕੁਝ ਮਿੰਟ ਲੇਟ ਸੀ। ਉਹ ਕਾਂਤਾ ਨਾਲ ਹੀ ਘਰ ਵੜੀ। ਉਸ ਨੂੰ ਦੱਸਿਆ ਗਿਆ ਕਿ ਕਾਂਤਾ ਉਸ ਨਾਲ ਕੰਮ ਕਰਦੀ ਹੈ ਤੇ ਉਸ ਦੇ ਘਰ ਕਿਰਾਏਦਾਰ ਹੈ।

ਜਗਮੋਹਨੀ ਨੇ ਆਉਂਦਿਆਂ ਆਪਣੀ ਸੱਸ ਦੀ ਵੱਧ ਤੇ ਕੁਝ ਸਹੁਰੇ ਦੀ ਵੀ ਬਦਖੋਈ ਸ਼ੁਰੂ ਕਰ ਦਿੱਤੀ ਜੇ ਉਸ ਨੂੰ ਵਿੱਚ ਟੋਕਿਆ ਜਾਂਦਾ ਤਾਂ ਅੱਗੋਂ ਕਹਿੰਦੀ "ਭੈਣ ਤੈਨੂੰ ਨਹੀਂ ਪਤਾ, ਭਾਵੇਂ ਤੈਨੂੰ ਗੁੱਸਾ ਲੱਗੇ ਪਰ ਮਾਸੀ ਜੀ, ਮਾਸੜ ਜੀ ਨਾਲ ਉਹਨਾਂ ਦਾ ਕੋਈ ਮੁਕਾਬਲਾ ਨਹੀਂ। ਉਹ ਤਾਂ ਹਿਸਾਰੋਂ ਆ ਕੇ ਚਾਅ ਨਾਲ ਰਹਿੰਦੇ ਨੇ ਤੇ ਬੱਚਿਆਂ ਦਾ ਚਾਅ ਕਰਦੇ ਨੇ।" ਉਹ ਬਥੇਰਾ ਕਹਿੰਦੀ ਕਿ ਬਜ਼ੁਰਗਾਂ ਦੀ ਸੇਵਾ ਕਰਨ ਦਾ ਆਪਣਾ ਫ਼ਰਜ਼ ਬਣਦਾ ਹੈ। ਉਹ ਫੇਰ ਕਤੇ ਤੇ ਮਤਾ ਪਾ ਦੇਂਦੀ, ਸੇਵਾ ਕਰਵਾਉਣੀ ਆਉਣੀ ਚਾਹੀਦੀ ਹੈ।

ਕਾਂਤਾ ਖਾਣ ਪੀਣ ਨੂੰ ਲੈ ਕੇ ਆਈ, ਤਿੰਨਾਂ ਨੇ ਬੈਠ ਕੇ ਖਾਧਾ ਬੱਚੇ ਵੀ ਆ

ਗਏ ਸਨ। ਜਸਜੀਤ ਇਹ ਕਹਿ ਕੇ ਉੱਠਣ ਲੱਗੀ ਕਿ ਉਹਨਾਂ ਲਈ ਰੋਟੀ ਬਣਾਏ ਪਰ ਕਾਂਤਾ ਨੇ ਇਹ ਕਹਿ ਕੇ, "ਤੁਸੀਂ ਬੈਠੋ ਮੈਂ ਬਣਾ ਦੇਂਦੀ ਹਾਂ, ਫ਼ੁਲਕੇ ਹੀ ਤਾਂ ਲਾਹੁਣੇ ਨੇ ਤੇ ਸਬਜ਼ੀ ਗਰਮ ਕਰਨੀ ਏਂ।"

ਅਸਲ ਵਿੱਚ ਜਗਮੋਹਨੀ ਆਪਣੀ ਕੁੜੀ, ਕਿਸੇ ਚੰਗੇ ਸਰਕਾਰੀ ਸਕੂਲ ਵਿੱਚ ਦਾਖ਼ਲ ਕਰਵਾਉਣ ਲਈ ਆਈ ਸੀ। ਕਹਿਣ ਲੱਗੀ, ਭੈਣ ਭਾਵੇਂ ਤੈਨੂੰ ਗੁੱਸਾ ਲੱਗੇ ਪਰ ਮੈਂ ਕੁੜੀ ਨੂੰ ਚਿੜੀਆ-ਘਰ ਵਰਗੇ ਸਕੂਲ ਵਿੱਚ ਨਹੀਂ ਪਾਉਣਾ।

ਉਸ ਨੇ ਜਿੱਥੋਂ ਪੰਜਵੀਂ ਪਾਸ ਕੀਤੀ ਸੀ ਉਸ ਦੀਆਂ ਕੁੜੀਆਂ ਉਸ ਸਕੂਲ ਵਿੱਚ ਹੀ ਜਾਂਦੀਆਂ ਸਨ ਜਿਸ ਦੀ ਪੜ੍ਹਾਈ ਚੰਗੀ ਨਹੀਂ ਸੀ, ਜਿੱਥੇ ਗ਼ਰੀਬੜੇ ਜਿਹੇ ਬੱਚੇ ਪੜ੍ਹਦੇ ਸਨ। ਭੈਣਜੀਆਂ ਧਿਆਨ ਨਾਲ ਨਹੀਂ ਪੜ੍ਹਾਉਂਦੀਆਂ ਸਨ। ਤੇ ਰੌਲਾ ਪੈਂਦਾ ਸੀ। ਉਸ ਟੁੱਟੇ ਭੱਜੇ ਸਕੂਲ ਨੂੰ ਚਿੜੀਆ-ਘਰ ਪਤਾ ਨਹੀਂ ਕਿਸ ਕਹਿਣਾ ਸ਼ੁਰੂ ਕੀਤਾ ਹੁਣ ਹਰ ਰਿਕਸ਼ੇ ਵਾਲੇ ਨੂੰ ਵੀ ਪਤਾ ਸੀ।

ਜਸਜੀਤ ਨੇ ਜਗਮੋਹਨੀ ਨੂੰ ਇਹ ਕਹਿ ਕੇ ਤਸੱਲੀ ਦਿੱਤੀ, ਤੇਰੇ ਜੀਜਾ ਜੀ ਨੂੰ ਕਹਾਂਗੀ, ਪ੍ਰਿੰਸੀਪਾਲ ਸ਼ਾਇਦ ਉਹਨਾਂ ਦੀ ਮੰਨਦੀ ਹੈ। ਤੂੰ ਆਪ ਵੀ ਕੱਲ੍ਹ ਸਵੇਰੇ ਜਦ ਉਹ ਘਰ ਹੋਏ ਆ ਕੇ ਮਿਲ ਲਈਂ।

ਜਗਮੋਹਨੀ ਜਾਣ ਲੱਗੀ ਤਾਂ ਜਸਜੀਤ ਉਸ ਨੂੰ ਵਿਦਿਆ ਕਰਨ ਬਾਹਰ ਗਈ। ਉਹ ਉਸ ਦੇ ਕੰਨ ਵਿੱਚ ਘੁਸਰ-ਮੁਸਰ ਕਰਨ ਲੱਗੀ, "ਵੇਖ ਭੈਣ ਭਾਵੇਂ ਤੈਨੂੰ ਗੁੱਸਾ ਲੱਗੇ ਪਰ ਤੂੰ ਇਹ ਕਰਾਏਦਾਰ ਕਿਉਂ ਰੱਖੀ।"

"ਕੀਹ ਗੱਲ ?

"ਤੈਨੂੰ ਨਹੀਂ ਪਤਾ ਅੱਜ ਕੱਲ੍ਹ ਜਮਾਨਾ ਬੜਾ ਭੈੜਾ ਏ ਕਿਸੇ ਦਾ ਕੀ ਇਤਬਾਰ।"

"ਮੇਰਾ ਕੀ ਏ ਜੇ ਠੀਕ ਨਾ ਰਹੀ ਤਾਂ ਕੱਢ ਦਿਆਂਗੀ। ਲੋੜਵੰਦ ਦੀ ਮਦਦ ਕਰਨੀ ਚਾਹੀਦੀ ਹੈ। ਨਾਲੇ ਛੜੀ-ਮਲੰਗ ਦਾ ਕੀ ਭਾਰ। ਤੂੰ ਵਾਧੂ ਚਿੰਤਾ ਨਾ ਕਰਿਆ ਕਰ। ਕੱਲ ਆਪਣੀ ਕੁੜੀ ਬਾਰੇ ਇਹਨਾਂ ਨੂੰ ਸਵੇਰੇ ਆ ਕੇ ਮਿਲ ਲਈ।"

ਉਹ ਚਲੀ ਗਈ, ਅਗਲੇ ਦਿਨ ਆਈ। ਉਸ ਨੇ ਕੁਲਤਾਰ ਨੂੰ ਕਿਹਾ, ਕੁਲਤਾਰ ਨੇ ਜਾ ਕੇ ਇਕੱਲੀ ਵੇਖ ਕੇ ਪ੍ਰਿੰਸੀਪਾਲ ਨਾਲ ਗੱਲ ਕੀਤੀ ਤਾਂ ਉਸ ਕਿਹਾ,

"ਦੇਖੋ ਸਰਦਾਰ ਜੀ ਹਮ ਉਸ ਇਲਾਕੇ ਕੇ ਬੱਚੇ ਦਾਖ਼ਲ ਨਹੀਂ ਕਰਤੇ, ਨਹੀਂ ਤੋਂ ਸਭ ਸ਼ਿਫ਼ਾਰਸ ਲੇ ਕਰ ਆ ਜਾਤੇ ਹੈ। ਲੇਕਿਨ ਅਭ ਆਪ ਆਏ ਹੈ ਤੋਂ ਅਪਰੈਲ ਕੇ ਆਖ਼ਰੀ ਦਿਨ ਜਾਂ ਗਰਮੀ ਕੀ ਛੁਟੀਓਂ ਕੇ ਬਾਅਦ ਪਹਿਲੇ ਹਫ਼ਤੇ ਆ ਜਾਏਂ, ਬੱਚੀ ਦਾਖ਼ਲ ਹੋ ਜਾਏਗੀ।"

ਉਸ ਨੇ ਘਰ ਆ ਕੇ ਦੱਸਿਆ। ਪਰ ਜਗਮੋਹਨੀ ਦੀ ਤਸੱਲੀ ਨਾਂ ਹੋਈ ਤਾਂ ਜਸਜੀਤ ਨੇ ਗੁੱਸੇ ਵਿੱਚ ਕਿਹਾ, "ਫੇਰ ਕਿਸੇ ਹੋਰ ਕੋਲੋਂ ਦਾਖ਼ਲ ਕਰਵਾ ਲੈ। ਕੋਈ ਰਾਹ ਕੱਢਣਾ ਹੁੰਦਾ ਹੈ, ਕੱਢ ਲਿਆ।"

"ਚੰਗਾ ਜਿਵੇਂ ਮਰਜੀ," ਕਹਿੰਦੀ ਉਠ ਕੇ ਚਲੀ ਗਈ ਅਜ ਉਸ ਦੀ ਗੱਲ-ਬਾਤ 'ਚੋਂ ਤਕੀਆ ਕਲਾਮ ਭਾਵੇਂ ਤੈਨੂੰ ਗੁੱਸਾ ਲੱਗੇ ਵੀ ਗਾਇਬ ਸੀ।

ਕੁਲਤਾਰ ਆਏ ਗਏ ਨਾਲ ਹੱਸ ਕੇ ਗੱਲ ਕਰਦਾ। ਜਿਹੜਾ ਕੰਮ ਲਈ

ਆਉਂਦਾ ਉਸ ਦੀ ਮਦਦ ਵੀ ਕਰਦਾ ਪਰ ਕਾਂਤਾ ਲਈ ਓਪਰਾ-ਓਪਰਾ ਰਹਿੰਦਾ। ਇੱਕ ਦਿਨ ਉਸ ਦਾ ਭਰਾ ਦਿੱਲੀਉਂ ਹਿਸਾਰ ਦੀ ਦੂਰੀ ਜਾਣਨਾ ਚਾਹੁੰਦਾ ਸੀ, ਉਹ ਕੋਲ ਆਇਆ ਹੋਇਆ ਸੀ। ਜਸਜੀਤ ਨੇ ਕੁਲਤਾਰ ਨੂੰ ਪੁੱਛਿਆ, "ਹੈਂ ਜੀ ਦਿੱਲੀਓਂ ਹਿਸਾਰ ਕਿੰਨਾ ਏ" ? "ਜਿੰਨਾ ਹਿਸਾਰੋਂ ਦਿੱਲੀ," ਜਵਾਬ ਸੁਣ ਕੇ ਜਸਜੀਤ ਤਾਂ ਮੁਸਕਾਈ ਹੀ, ਕਾਂਤਾ ਖੁੱਲ੍ਹ ਕੇ ਹੱਸ ਪਈ।

ਕਿਸੇ ਵੇਲੇ ਜਸਜੀਤ ਆਪਣੇ ਮਾਪਿਆਂ ਦਾ ਪਤਾ ਲੈਣ ਗਈ ਕੁਲਤਾਰ ਤੋਂ ਪਹਿਲਾਂ ਨਾ ਆ ਸਕਦੀ ਤਾਂ ਕਾਂਤਾ ਕੁਲਤਾਰ ਨੂੰ ਆਏ ਨੂੰ ਪਾਣੀ ਫੜਾਉਂਦੀ, ਉਹ ਨਜ਼ਰ ਨੀਵੀਂ ਕਰ ਕੇ ਬੇਧਿਆਨੀ ਵਿੱਚ ਪੀ ਲੈਂਦਾ।

ਜੇ ਉਹ ਪੁੱਛਦੀ ਜੀਜਾ ਜੀ ਖਾਣ-ਪੀਣ ਲਈ ਕੁਝ ਲਿਆਵਾਂ ?

"ਹੈਂ," ਉਹ ਅਚਾਨਕ ਉਤਾਂਹ ਵੇਖ ਕੇ ਆਖਦਾ, "ਨਹੀਂ ਮੈਨੂੰ ਕੁਝ ਨਹੀਂ ਚਾਹੀਦਾ।"

"ਕੀ ਪਤਾ ਜਸਜੀਤ ਨੂੰ ਹੋਰ ਦੇਰ ਹੋ ਜਾਵੇ ਜੇ ਕਹੋ ਤਾਂ ਰੋਟੀ ਬਣਾ ਦਿਆਂ।"

"ਨਹੀਂ ਉਹ ਆ ਕੇ ਬਣਾ ਦੇਵੇਗੀ, ਬੱਚਿਆਂ ਨੂੰ ਭੁੱਖ ਲੱਗੀ ਹੋਵੇ ਤਾਂ ਪੁੱਛ ਲੈ," ਕਹਿ ਕੇ ਗੱਲ ਖ਼ਤਮ ਕਰਦਾ।

ਕਾਂਤਾ ਜਦੋਂ ਕਾਲਜ ਵਿੱਚ ਪੜ੍ਹਦੀ ਸੀ ਤਾਂ ਉਸ ਦੇ ਕਹੇ ਅਨੁਸਾਰ ਉਹ ਬੜੀ ਹੁਸੀਨ ਕੁੜੀ ਸਮਝੀ ਜਾਂਦੀ ਸੀ। ਉਸ ਨੂੰ ਕੁਲਤਾਰ ਦਾ ਨਜ਼ਰ ਪੱਟ ਕੇ ਨਾ ਵੇਖਣਾ ਰੜਕਦਾ ਸੀ।

ਉਸ ਨੇ ਆਪਣੇ ਆਪ ਨੂੰ ਸ਼ੀਸ਼ੇ ਅੱਗੇ ਖੜ੍ਹਾ ਕਰ ਕੇ ਵੇਖਿਆ; ਉਹ ਦਾ ਚਿਹਰਾ ਦਿਲਕਸ਼ ਸੀ, ਪਤਲੇ-ਪਤਲੇ ਬੁੱਲ੍ਹ ਮੋਟੀਆਂ-ਮੋਟੀਆਂ ਅੱਖਾਂ, ਠੋਡੀ ਹੇਠਾਂ ਤਿਲ, ਭਰੀਆਂ ਭਰੀਆਂ ਛਾਤੀਆਂ ਤੇ ਲਾਲ ਸੂਹੀਆਂ ਗੱਲ੍ਹਾਂ। ਉਸ ਨੇ ਸੱਜੇ ਖੱਬੇ ਪਰਤ ਕੇ ਵੇਖਿਆ ਕਿਸੇ ਪੱਖੋਂ ਵੀ ਊਣ ਨਹੀਂ ਸੀ। ਲੰਮਾ ਪਤਲਾ ਸਰੀਰ ਸੀ ਉਸਦਾ ਗੋਰਾ ਚਿੱਟਾ ਰੰਗ ਸੀ, ਸਕੂਲ ਜਾਂਦੀ ਮਟਕ-ਮਟਕ ਤੁਰਦੀ ਸੀ। ਸਕੂਲ ਵਿੱਚ ਦੋ ਤਿੰਨ ਹੋਰ ਅਧਿਆਪਕਾਵਾਂ ਵੀ ਦਿਲਕਸ਼ ਸਨ ਪਰ ਕੋਈ ਉਮਰ ਵਿੱਚ ਕੁਝ ਵੱਡੀ ਸੀ, ਕਿਸੇ ਦਾ ਰੰਗ ਕੁਝ ਕਣਕ-ਵੰਨਾਂ ਸੀ ਜਾਂ ਨੈਣ ਨਕਸ਼ ਉਸ ਵਾਂਗ ਤਰਾਸ਼ੇ ਹੋਏ ਨਹੀਂ ਸਨ। ਸਾਰਾ ਸਟਾਫ ਉਸ ਦੇ ਨੇੜੇ ਢੁੱਕ ਦੇ ਖ਼ੁਸ਼ ਹੁੰਦਾ। ਇਹ ਵੱਖਰੀ ਗਲ ਹੈ ਕਿ ਕੋਈ-ਕੋਈ ਈਰਖਾ ਵੀ ਕਰਦੀ। ਸਟਾਫ਼ ਵਿੱਚ ਦੋ ਚਾਰ ਪੁਰਸ਼ ਵੀ ਸਨ, ਉਹ ਉਸ ਨਾਲ ਗੱਲ ਕਰਨ ਦਾ ਬਹਾਨਾ ਬਣਾਉਂਦੇ।

ਉਹ ਆਪਣੇ ਵਾਲਾਂ ਨੂੰ ਸ਼ੀਸ਼ੇ ਸਾਮ੍ਹਣੇ ਵੇਖ ਕੇ ਸਵਾਰ-ਸਵਾਰ ਕੇ ਗੁੱਤ ਇੱਕ ਪਾਸੇ ਹਿੱਕ ਤੇ ਸੁੱਟ ਕੇ ਕੁਝ ਸਮਝਦੀ ਸੀ ਪਰ ਕੁਲਤਾਰ ਉਸ ਨੂੰ ਕਿਉਂ ਕੁਝ ਵੀ ਨਹੀਂ ਸੀ ਸਮਝਦਾ। ਉਸ ਦੀ ਬੇਰੁਖੀ ਉਸਨੂੰ ਬੇਚੈਨ ਕਰਦੀ ਸੀ। ਨਾਲ ਹੀ ਉਹ ਸੋਚਦੀ ਆਖਰ ਕਦੋਂ ਤੱਕ ? ਕਦੀ ਤਾਂ ...

ਦੋ ਤਿੰਨ ਮਹੀਨਿਆਂ ਵਿੱਚ ਹੀ ਉਸ ਨੇ ਮਹਿਸੂਸ ਕੀਤਾ ਕਿ ਉਹ ਅਣਗੌਲੀ ਜਾਂਦੀ ਸੀ। ਪਰ ਉਸ ਦੇ ਮਨ ਵਿਚ ਆਈ ਕਿ ਜਸਜੀਤ ਤਾਂ ਉਸ ਦਾ ਧਿਆਨ ਕਰਦੀ ਹੀ ਸੀ। ਉਸ ਨੇ ਹਮਦਰਦੀ ਕਰ ਕੇ ਹੀ ਉਸ ਨੂੰ ਘਰ ਲੈ ਆਂਦਾ ਸੀ।

ਉਸ ਨੂੰ ਉਸ ਦੇ ਹੁਸਨ ਦੇ ਭਾਰ ਨੇ ਹੀ ਬੇਚੈਨ ਕਰ ਦਿੱਤਾ ਕਿ ਉਸ ਨੂੰ

ਕੁਲਤਾਰ ਗੌਲਦਾ ਕਿਉਂ ਨਹੀਂ। ਉਹ ਤਾਂ ਸਧਾਰਨ ਹੀ ਉਸ ਦਾ ਧਿਆਨ ਚਾਹੁੰਦੀ ਸੀ ਤਾਂ ਕਿ ਇਕੱਲ ਨਾ ਜਾਪੇ। ਉਹ ਪਰਵਾਰ ਵਾਂਗ ਉਸ ਨਾਲ ਬੈਠ ਸਕੇ ਘੁਲ-ਮਿਲ ਸਕੇ, ਹੱਸ-ਖੇਡ ਸਕੇ। ਉਸ ਦੇ ਮੂੰਹੋਂ ਆਪਣੇ ਹੁਸਨੰ ਦੀ ਸਿਫ਼ਤ ਸੁਣ ਸਕੇ।

ਇਹ ਨਹੀਂ ਕਿ ਉਹ ਕਿਸੇ ਨਾਲ ਕੋਈ ਗੱਲ ਨਹੀਂ ਸੀ ਕਰਦਾ, ਅੰਤਰਮੁਖੀ ਸੀ। ਜਗਮੋਹਨੀ ਵੀ ਆਉਂਦੀ ਤਾਂ ਉਸ ਨਾਲ ਖੁੱਲ੍ਹ ਕੇ ਗੱਲਾਂ ਕਰਦਾ, ਹਾਲਾਂ ਵੇਖਣ ਨੂੰ ਉਹ ਵੀ ਮਾੜੀ ਨਹੀਂ ਸੀ। ਉਹ ਬ੍ਰੀਰੋ ਦਾ ਤਾਂ ਖ਼ਾਸ ਧਿਆਨ ਰੱਖਦਾ ਸੀ। ਜਸਜੀਤ ਵੀ ਧਿਆਨ ਰੱਖਦੀ ਸੀ, ਬੀ.ਏ. ਫਾਈਨਲ ਵਿੱਚ ਉਹ ਦੇਰ ਰਾਤ ਤੱਕ ਉਹ ਨੂੰ ਪੜ੍ਹਾਉਂਦਾ ਰਹਿੰਦਾ। ਪਤਾ ਨਹੀਂ ਪੜ੍ਹਾਓਂਦਾ ਸੀ ਜਾਂ ਦੋਵੇਂ ਕੀ ਕਰਦੇ ਸਨ। ਉਹ ਸੋਚਦੀ ਉਹ ਸੌਂਦੀ ਵੀ ਦੋਹਾਂ ਜੀਆਂ ਕੋਲ ਹੀ ਸੀ। ਉਸ ਨਾਲ ਹੀ ਛੋਟਾ ਜੱਸਾ ਸੌਂ ਜਾਂਦਾ। ਵੱਡੇ ਦੋਵੇਂ ਬੱਚੇ ਵੱਖ ਸੌਂਦੇ ਸਨ।

ਉਹ ਸੋਚਦੀ ਕਿ ਬ੍ਰੀਰੋ ਉਸ ਨਾਲੋਂ ਬਹੁਤ ਸੋਹਣੀ ਤਾਂ ਨਹੀਂ ਸੀ। ਕਿਉਂਕਿ ਉਸ ਦੇ ਪੜ੍ਹਾਉਣ ਨਾਲ ਉਸੇ ਨੇ ਬੀ.ਏ. ਆਨਰਜ਼ ਇਕਨਾਮਿਕਸ ਚੰਗੇ ਨੰਬਰਾਂ ਵਿੱਚ ਪਾਸ ਕਰ ਲਈ ਸੀ। ਘਰ-ਪਰਵਾਰ ਵਾਲੇ ਇਸ ਲਈ ਕੁਲਤਾਰ ਨੂੰ ਵਡਿਆਉਂਦੇ ਸਨ ਜੋ ਝੂਠ ਨਹੀਂ ਸੀ।

ਕਾਂਤਾ ਨੂੰ ਸਮਝ ਨਹੀਂ ਆਉਂਦਾ ਕਿ ਜੇ ਕੁਲਤਾਰ ਉਸ ਨਾਲ ਰਾਹ-ਰਾਹ ਦਾ ਹੀ ਬੋਲਦਾ ਸੀ ਤਾਂ ਉਹ ਕੀ ਚਾਹੁੰਦੀ ਸੀ ਉਸ ਤੋਂ ? ਉਸ ਨੂੰ ਦੂਜਿਆਂ ਪ੍ਰਤੀ ਈਰਖਾ ਜਿਹੀ ਕਿਉਂ ਸੀ ਹੋ ਗਈ ? ਕੱਲੀ ਹੋਣ ਕਰਕੇ ਜਸਜੀਤ ਉਸ ਨੂੰ ਕਈ ਵਾਰ ਆਪਣੇ ਸਹੁਰਿਆਂ ਵਿੱਚ ਵਿਆਹ ਤੇ ਲੈ ਗਈ ਸੀ ਸਭ ਉਸ ਨੂੰ ਠੀਕ ਠਾਕ ਮਿਲੇ ਸਨ। ਕਿਸੇ ਜਨਾਨੀ ਕੋਈ ਗੱਲ ਕੀਤੀ ਤਾਂ ਇਹ ਤਾਂ ਕਈਆਂ ਦੀ ਆਦਤ ਹੁੰਦੀ ਹੈ।

ਉਸ ਨੇ ਇਹ ਸੋਚਕੇ ਆਪਣੇ ਆਪ ਨੂੰ ਸਮਝਾ ਲਿਆ, ਚਲੋ ਕੋਈ ਨਹੀਂ, ਮਾਪੇ ਵੀ ਆ ਕੇ ਵੇਖ ਗਏ ਨੇ ਮੈਂ ਚੰਗੇ ਥਾਂ ਆਂ। ਕਿਸੇ ਦੇ ਮਨ ਵਿੱਚ ਮੇਰੇ ਬਾਰੇ ਮਾੜੀ ਗੱਲ ਵੀ ਕੋਈ ਨਹੀਂ, ਐਵੇਂ ਨਾ ਮੈਂ ਸੋਚੀ ਜਾਵਾਂ। ਪਰ ਕੁਲਤਾਰ ਦੀ ਬੇਰੁਖੀ ਉਸ ਨੂੰ ਰੜਕਦੀ ਹੀ ਸੀ ਕਿਉਂਕਿ ਉਹ ਉਸ ਦੀ ਦਿਵਾਨੀ ਜਿਹੀ ਹੋ ਗਈ ਸੀ।

## 12

ਜਸਜੀਤ ਦੇ ਪਿਤਾ ਸੰਤ ਸਿੰਘ ਦੀ ਦਮੇ ਦੀ ਤਕਲੀਫ ਸੀ, ਉਹ ਵਧ ਗਈ ਸੀ। ਗੁਰਬਚਨ ਕੌਰ ਨੇ ਜਸਬੀਰ ਨੂੰ ਉਸ ਕੋਲ ਭੇਜਿਆ ਤੇ ਕਿਹਾ, ਪਤਾ ਨਹੀਂ ਤੁਹਾਡੇ ਭਾਪਾ ਜੀ ਨੂੰ ਕੀ ਹੋ ਗਿਆ ਹੈ। ਉਸ ਨੇ ਕੁਲਤਾਰ ਨੂੰ ਮਗਰੇ ਆਉਣ ਦਾ ਗੁਆਂਢੀ ਜੀਤੇ ਹੱਥ ਸਕੂਲ ਸੁਨੇਹਾ ਭੇਜਿਆ ਤੇ ਆਪ ਸਕੂਟਰ ਫੜ ਕੇ ਪਹੁੰਚ ਗਈ, ਜਸਬੀਰ ਨਾਲ। ਜਾ ਕੇ ਵੇਖਿਆ ਉਹ ਢਿੱਡ ਘੁੱਟ ਕੇ ਮੰਜੀ ਤੇ ਝੁਕੇ ਬੈਠੇ ਸਨ। ਉਸ ਅਵਾਜ਼ਾਂ ਮਾਰੀਆਂ, "ਭਾਪਾ ਜੀ, ਭਾਪਾ ਜੀ।"

ਅੱਗੋਂ ਹਾਂ ਦੀ ਅਵਾਜ਼ ਇੰਜ ਆਈ ਜਿਵੇਂ ਖੂਹ ਵਿੱਚੋਂ ਅਵਾਜ਼ ਆਉਂਦੀ ਹੋਵੇ। ਗੁਰਬਚਨ ਕੌਰ ਨੇ ਦੱਸਿਆ ਕਿ ਸਵੇਰੇ ਚੰਗੇ ਭਲੇ ਸਨ ਚਾਹ ਪੀਤੀ, ਨਾਲ ਇੱਕ ਪਰੌਠਾਂ ਖਾਧਾ ਤੇ ਕਰੂਲੀ ਕਰਨ ਗਏ ਤਾਂ ਖੰਘ ਛਿੜ ਪਈ। ਉਹ ਆ ਕੇ ਮੰਜੇ ਤੇ ਪੈ ਗਏ, ਉਹਨਾਂ ਦੀ ਛਾਤੀ ਉੱਤੇ ਤੇਲ ਮਲਿਆ ਤਾਂ ਉਹਨਾਂ ਸੁਖ ਮਹਿਸੂਸ ਕੀਤਾ ਤੇ ਟਿਕ ਗਏ। ਉਠ ਕੇ ਤੁਰਨ ਲੱਗੇ ਤਾਂ ਇੰਜ ਸਾਹ ਉਲਟਿਆ ਜਿਵੇਂ ਅੱਜ ਹੀ ਹੈ।

ਗੱਲਾਂ ਕਰਦਿਆਂ ਕੁਲਤਾਰ ਵੀ ਆ ਗਿਆ। ਸੰਤ ਸਿੰਘ ਨੂੰ ਡਾਕਟਰ ਵੇਖ ਕੇ ਦੁਆਈ ਦੇ ਗਿਆ ਸੀ ਪਰ ਬਹੁਤਾ ਫ਼ਰਕ ਨਹੀਂ ਸੀ ਪਿਆ। ਰਾਤ ਆਉਂਦੀ ਵੇਖ ਕੇ ਸਭ ਸੋਚੀ ਪੈ ਗਏ ਤੇ ਹਸਪਤਾਲ ਦਾਖ਼ਲ ਕਰਾਉਣ ਦਾ ਨਿਰਨਾ ਲਿਆ।" ਫਿਰ ਵੀ ਉਹਨਾਂ ਨੂੰ ਕੁਲਤਾਰ ਸਿੰਘ ਨੇ ਪੁੱਛਿਆ, "ਭਾਪਾ ਜੀ ਹੁਣ ਠੀਕ ਏ ?" ਉਹਨਾਂ ਨੇ ਅੱਗੋਂ ਹੱਥ ਹਿਲਾਇਆ ਕਿ ਨਹੀਂ, ਪਰ ਬੋਲਿਆ ਨਾ ਗਿਆ।

"ਤਹਾਨੂੰ ਹਸਪਤਾਲ ਲਿਜਾਣਾ ਚਾਹੁੰਦੇ ਹਾਂ, ਉਥੇ ਪੂਰਾ ਇਲਾਜ ਹੋ ਜਾਏਗਾ," ਜਸਜੀਤ ਨੇ ਕਿਹਾ।

ਉਹਨਾਂ ਫਿਰ ਹੱਥ ਘੁੰਮਾ ਕੇ ਕਿਹਾ, ਇਸ਼ਾਰੇ ਨਾਲ ਕਿ ਜਿਵੇਂ ਤੁਹਾਡੀ ਮਰਜ਼ੀ। ਤੇ ਉਹਨਾਂ ਨੂੰ ਨੇੜੇ ਦੇ ਚੰਗੇ ਪ੍ਰਾਈਵੇਟ ਹਸਪਤਾਲ ਦਾਖ਼ਲ ਕਰਵਾ ਦਿੱਤਾ। ਰਾਤ ਗੁਰਬਚਨ ਕੌਰ ਨੇ ਕੋਲ ਰਹਿਣਾ ਹੀ ਠੀਕ ਸਮਝਿਆ।

ਜਸਬੀਰ ਇਕੱਲੀ ਨਾ ਰਹਿ ਸੋ ਜਸਜੀਤ ਉਸ ਕੋਲ ਰਹਿ ਗਈ ਤੇ ਕੁਲਤਾਰ ਹਨ੍ਹੇਰੇ ਪਏ, ਰਾਤ ਦਾ ਖਾਣਾ ਖਾ ਕੇ ਵਾਪਸ ਵਿਕਾਸਪੁਰੀ ਪਹੁਚਿਆ।

ਵੱਡਾ ਸੱਤਾ ਜਾਗਦਾ ਸੀ। ਮੰਨੋ ਤੇ ਜੱਸਾ ਸੌਂ ਗਏ ਸਨ। ਕਾਂਤਾ ਨੇ ਗੇਟ ਖੋਲ੍ਹਿਆ ਤੇ ਦੱਸਿਆ ਬੱਚਿਆਂ ਨੂੰ ਰੋਟੀ ਖੁਆ ਦਿੱਤੀ ਸੀ। ਪਰ ਜੱਸਾ,"ਮੰਮੀ ਕਦੋਂ ਆਵੇਗੀ, ਕਦੋਂ ਆਵੇਗੀ," ਕਹਿੰਦਾ ਸੌਂ ਗਿਆ ਸੀ।

"ਹੋਰ ਭਾਪਾ ਜੀ ਦਾ ਕੀ ਹਾਲ ਏ ?" ਕਾਂਤਾ ਨੇ ਪੁੱਛਿਆ।

"ਹੋ ਜਾਣਗੇ ਠੀਕ ਹਸਪਤਾਲ ਦਾਖ਼ਲ ਕਰਵਾ ਆਏ ਹਾਂ। ਹੁਣ ਟਿਕੇ ਹੋਏ ਨੇ।"

"ਜੀਜਾ ਜੀ, ਤੁਸਾਂ ਕੁਝ ਖਾਧਾ ਪੀਤਾ ਏ ?"

"ਹਾਂ, ਰੋਟੀ ਖਾ ਆਇਆਂ, ਜੇ ਹੋ ਸਕੇ ਤਾਂ ਦੁੱਧ ਗਰਮ ਕਰਦੇ," ਕਹਿੰਦਿਆਂ ਕੁਲਤਾਰ ਨੇ ਸੱਤੇ ਨੂੰ ਵੱਖੀ ਨਾਲ ਲਾਇਆ, ਘੁੱਟਿਆ। ਕੁਲਤਾਰ ਨੇ ਉਸਨੂੰ ਪਲੋਸਿਆ ਤਾਂ ਉਸ ਨੇ ਜੱਫੀ ਪਾਉਂਦਿਆਂ ਕਿਹਾ, "ਮੰਮੀ।" "ਸੌਂ ਜਾ, ਉਹ ਅੱਜ ਉਥੇ ਹੀ ਰਹੇਗੀ।"

ਕਾਂਤਾ ਦੁੱਧ ਵਿੱਚ ਘਿਓ ਪਾ ਕੇ ਲੈ ਆਈ। ਕੁਲਤਾਰ ਉਸ ਕੋਲੋਂ ਗਲਾਸ ਫੜ ਕੇ ਕਹਿਣ ਲੱਗਾ, "ਤੁਸੀਂ ਸੌਂਵੋ"। ਉਹ ਚਲੀ ਗਈ। ਕੁਲਤਾਰ ਨੇ ਦੁੱਧ ਪੀਤਾ ਤੇ ਸੌਂ ਗਿਆ, ਪੁੱਤ ਨੂੰ ਹਿੱਕ ਨਾਲ ਲਾ ਕੇ।

ਸਵੇਰੇ ਕਾਂਤਾ ਨੇ ਹੀ ਬੱਚਿਆਂ ਦੇ ਜੂੜੇ/ਗੁੱਤਾਂ ਕੀਤੇ ਤੇ ਕੁਲਤਾਰ ਉਹਨਾਂ ਨੂੰ ਸਕੂਲ ਛੱਡ ਆਇਆ। ਕਾਂਤਾ ਵੀ ਗਈ।

ਉਹ ਆਪ ਨ੍ਹਾ ਧੋ ਕੇ, ਪਰਸਾਦਾ ਪਾਣੀ ਛਕ ਕੇ ਜਸਜੀਤ ਨੇ ਜੋ ਦੱਸਿਆ ਸੀ ਉਸ ਅਨੁਸਾਰ ਉਸ ਦੇ ਕੱਪੜੇ ਲੈ ਕੇ ਪਹਿਲਾਂ ਆਪਣੇ ਸਹੁਰੇ ਘਰ ਅੱਪੜਿਆ, ਫੇਰ ਹਸਪਤਾਲ। ਗੁਰਬਚਨ ਕੌਰ ਨੇ ਦੱਸਿਆ ਰਾਤੀਂ ਟਿਕੇ ਰਹੇ ਹਨ ਪਰ ਡਾਕਟਰਾਂ ਸਾਹ ਸੌਖਾ ਕਰਨ ਲਈ ਮੂੰਹ 'ਤੇ ਕੁਝ ਚੜ੍ਹਾਈ ਰਖਿਆ ਏ। ਉਹ ਕੁਲਤਾਰ ਦੇ ਕਿਹਾਂ ਨ੍ਹਾਉਣ

ਧੋਣ ਛਕਣ ਛਕਾਉਣ ਤੇ ਪੈਸੇ ਦਾ ਪ੍ਰਬੰਧ ਕਰਨ ਲਈ ਘਰ ਆ ਗਈ। ਉਹ ਉਥੇ ਰਿਹਾ।

ਸੰਤ ਸਿੰਘ ਦੇ ਛੋਟੇ ਭਰਾ ਕਰਮ ਸਿੰਘ ਨੂੰ ਪਤਾ ਲੱਗਾ ਉਹ ਪਤਾ ਲੈਣ ਆਇਆ ਤੇ ਝੱਟ ਬੈਠਾ ਰਿਹਾ। ਉਸਦੇ ਦੋਵੇਂ ਲੜਕੇ ਵੀ ਆਏ ਪੁੱਛਿਆ, "ਤਾਇਆ ਜੀ ਕੀ ਹਾਲ ਏ ?" ਤੇ ਪਤਾ ਲੈ ਕੇ ਚਲੇ ਗਏ। ਜਸਬੀਰ ਆ ਗਈ ਤੇ ਕਹਿਣ ਲੱਗੀ ਜੀਜਾ ਜੀ ਤੁਸੀਂ ਭਾਵੇਂ ਜਾਓ ਹੁਣੇ ਭੈਣ ਆ ਜਾਏਗੀ, ਭਾਬੀ ਜੀ ਆਰਾਮ ਕਰਨ ਲਈ ਘਰ ਹਨ।"

"ਕੋਈ ਨਹੀਂ, ਸੋਚ ਲੈਨੇਂ ਆਂ," ਉਸ ਅਗੋਂ ਕਿਹਾ। ਜਸਜੀਤ ਵੀ ਆ ਗਈ। ਸਭ ਨੇ ਫ਼ੈਸਲਾ ਲਿਆ ਕਿ ਵਾਰੀ ਸਿਰ ਰਹੀਏ ਤਾਂਕਿ ਆਰਾਮ ਕਰ ਸਕੀਏ ਤੇ ਸੇਵਾ ਵੀ। ਕੁਲਤਾਰ ਨੂੰ ਤੋਰ ਦਿੱਤਾ।

ਰਾਤੀਂ ਸਕੂਲੋਂ ਬਾਅਦ ਕੁਲਤਾਰ ਜੱਸੇ ਨੂੰ ਨਾਲ ਲੈ ਆਇਆ। ਕਿਉਂਕਿ ਛੋਟਾ ਹੋਣ ਕਰਕੇ ਰਿਹਾੜ ਕਰਦਾ ਸੀ। ਜਸਜੀਤ ਨੇ ਉਸ ਨੂੰ ਦੱਸਿਆ ਕਿ ਗੁਰਦੇਵ ਤੇ ਸੁਰਿੰਦਰ ਦੋਵੇਂ ਭਰਾ ਤੇ ਭਰਜਾਈਆਂ ਵੀ ਆਏ ਸਨ। ਮੈਨੂੰ ਵੇਖ ਕੇ ਅੱਖਾਂ ਲਾਲ ਕਰਕੇ ਸਿਰ ਹਿਲਾਉਂਦੇ ਰਹੇ। ਉਹ ਘਰ ਜਾ ਕੇ ਭਾਬੀ ਨਾਲ ਲੜੇ ਵੀ ਕਿ ਸਾਨੂੰ ਕਿਉਂ ਨਹੀਂ ਸੁਨੇਹਾ ਭੇਜਿਆ। ਇਹ ਕੌਣ ਹੁੰਦੀ ਹੈ ਪ੍ਰਧਾਨੋਂ ਅੱਗੇ-ਅੱਗੇ ਹੋਣ ਵਾਲੀ। ਬਿਨਾ ਭਾਬੀ ਦੀ ਕੋਈ ਗੱਲ ਸੁਣਿਆਂ ਫੜਾਅ ਕਰਕੇ ਬੂਹਾ ਬੰਦ ਕਰਕੇ ਆਪਣੇ ਆਪਣੇ ਰਾਹ ਪਏ।

ਭਾਬੀ ਜੀ ਪ੍ਰੇਸ਼ਾਨ ਹੋ ਗਏ। ਉਹ ਅੱਖਾਂ ਭਰ ਆਏ ਕਿ ਅਸੀਂ ਇਹਨਾਂ ਤੋਂ ਨਾ ਕੁਝ ਮੰਗਦੇ ਹਾਂ, ਨਾ ਇਹਨਾਂ ਨੂੰ ਕੁਝ ਆਖਦੇ ਹਾਂ ਫਿਰ ਵੀ ਜਿਊਂਣ ਨਹੀਂ ਦਿੰਦੇ। ਜਸਜੀਤ ਨੇ ਜੱਫੀ ਵਿੱਚ ਲੈ ਕੇ ਉਹਨਾਂ ਨੂੰ ਹੌਸਲਾਂ ਦਿੱਤਾ ਸੀ। ਜਸਬੀਰ ਉਹਨਾਂ ਬਾਰੇ ਉੱਚਾ ਬੋਲਣ ਲੱਗੀ ਤਾਂ ਜਸਜੀਤ ਨੇ ਇਹ ਕਹਿ ਕੇ ਚੁੱਪ ਕਰਵਾ ਦਿੱਤਾ, "ਨਹੀਂ ਬ੍ਰੀਰੋ ਆਪਾਂ ਗੁੱਸਾ ਨਹੀਂ ਕਰਨਾ, ਸੁਖੀ ਰਹਿਣ, ਸਤਿਗੁਰੂ ਉਹਨਾਂ ਨੂੰ ਸੁਮੱਤ ਬਖ਼ਸ਼ੇ।"

ਡਾਕਟਰਾਂ ਨੇ ਇਲਾਜ ਕਰਕੇ ਤਿੰਨ ਕੁ ਦਿਨ ਬਾਅਦ ਸੰਤ ਸਿੰਘ ਨੂੰ ਛੁੱਟੀ ਦੇ ਦਿੱਤੀ। ਉਹਨਾਂ ਨੇ ਕੁਝ ਪ੍ਰਹੇਜ਼ ਲਿਖੇ ਤੇ ਹਫ਼ਤਾ ਭਰ ਖਾਣ ਲਈ ਦੁਆਈਆਂ ਵੀ। ਉਸ ਹਫ਼ਤੇ ਬਾਅਦ ਵਿਖਾਉਣ ਆਉਣ ਲਈ ਕਿਹਾ। ਛੁੱਟੀ ਤੋਂ ਬਾਅਦ ਉਹਨਾਂ ਨੂੰ ਘਰ ਛੱਡ ਕੇ ਝਟ ਬੈਠ ਕੇ ਕੁਲਤਾਰ ਹੁਰੀਂ ਵੀ ਆਪਣੇ ਘਰ ਵਿਕਾਸ ਪੁਰੀ ਪਹੁੰਚੇ। ਅੱਗੋਂ ਕਾਂਤਾ ਨੇ ਆਲੂਆਂ ਦੀ ਸਬਜ਼ੀ ਬਣਾਈ ਹੋਈ ਸੀ। ਉਹ ਛੇਤੀ ਮੁੜਨ ਕਰ ਕੇ ਰੋਟੀ ਨਹੀਂ ਸਨ ਖਾ ਕੇ ਆਏ ਉਸ ਨੇ ਫੁਲਕੇ ਲਾਹ ਕੇ ਕੁਲਤਾਰ ਨੂੰ ਰੋਟੀ ਪਾ ਕੇ ਦਿੱਤੀ ਤੇ ਜਸਜੀਤ ਨੂੰ ਪੁੱਛਿਆ,

"ਪਤਾ ਨਹੀਂ ਜੀਜਾ ਜੀ ਨੂੰ ਸਬਜ਼ੀ ਕਿਹੋ ਜਿਹੀ ਲੱਗੀ ਏ ?"

"ਸਾਲੀ ਤੁਹਾਡੀ ਪੁੱਛਦੀ ਏ, ਸਬਜ਼ੀ-ਭਾਜੀ ਸੁਆਦ ਏ ?"

"ਆਹੋ, ਪਰ ਇਸ ਨੂੰ ਕਹਿ ਲੂਣ ਪਾਉਣ ਲਗਿਆਂ ਕੰਜੂਸੀ ਘੱਟ ਕਰੇ ਤੇ ਮਿਰਚ ਪਾਉਣ ਲੱਗਿਆਂ ਕੰਜੂਸ ਬਣੇ।"

ਕਾਂਤਾ ਤੇ ਫੁਲਕਾ ਫੁਲਾਉਂਦਿਆਂ ਕੋਲ ਖੜੀ ਜਸਜੀਤ ਵੱਲ ਵੇਖਿਆ ਜਿਵੇਂ ਪੁੱਛ ਰਹੀ ਹੋਵੇ ਕੀ ਕਿਹਾ।

"ਉਹਨਾਂ ਦੇ ਕਹਿਣ ਦਾ ਮਤਲਬ ਏ ਲੂਣ ਘੱਟ ਏ ਤੇ ਮਿਰਚਾਂ ਵੱਧ। ਉਂਜ ਸਬਜ਼ੀ ਸੁਆਦੀ ਏ।" ਕਾਂਤਾ ਨੇ ਦੰਦਾਂ ਹੇਠਾਂ ਜੀਭ੍ਹ ਦਿੱਤੀ। ਜਸਜੀਤ ਉਸ ਦਾ ਡੌਲਾ ਘੁੱਟ ਕੇ ਕਿਹਾ, "ਕੋਈ ਗੱਲ ਨਹੀਂ ਠੀਕ ਏ।"

ਇੱਕ ਦਿਨ ਕਾਂਤਾ ਨੇ ਜਸਜੀਤ ਨੂੰ ਕਿਹਾ ਕਿ ਉਹ ਐਮ.ਏ. ਇਕਨਾਮਿਕਸ ਕਰਨਾ ਚਾਹੁੰਦੀ ਹੈ ਜੇ ਕੁਲਤਾਰ ਮਦਦ ਕਰੇ। ਉਸ ਕਿਹਾ, "ਆਪੇ ਆਪਣੇ ਜੀਜਾ ਜੀ ਨੂੰ ਪੁੱਛ ਲੈ।"

"ਅਗਲੇ ਦਿਨ ਉਹ ਖਾ ਪੀ ਕੇ ਕੁਲਤਾਰ ਦੇ ਕਮਰੇ ਵਿੱਚ ਗਈ। ਜਸਜੀਤ ਵੀ ਬੈਠੀ ਹੋਈ ਸੀ। ਉਸ ਸੰਗਦੀ ਸੰਗਦੀ ਕਿਹਾ, "ਜੀਜਾ ਜੀ ਮੈਂ ਐਮ.ਏ. ਇਕਨਾਮਿਕਸ ਕਰਨੀ ਏ ?

"ਕਰ ਲੈ ਮੈਨੂੰ ਕੀ ?"

"ਮੈਂ ਪਹਿਲਾਂ ਇਕਨਾਮਿਕਸ ਪੜ੍ਹੀ ਨਹੀਂ, ਪੜ੍ਹਾ ਦਿਓਗੇ ?"

"ਪੜ੍ਹਾ ਦਿਆਂਗਾ, ਤੈਨੂੰ ਕੀ ?"

ਉਹ, ਥੈਂਕਿਊਂ ਕਹਿੰਦੀ ਖ਼ੁਸ਼ ਹੋ ਕੇ ਮੁੜ ਗਈ। ਜਸਜੀਤ ਦੇ ਮਨ ਵਿੱਚ ਆਈ ਜੇ ਜਸਬੀਰ ਵੀ ਕਰਨਾ ਚਾਹੇ ਤਾਂ ਇਹ ਦੋਹਾਂ ਨੂੰ ਗਾਈਡ ਕਰ ਦੇਣਗੇ। ਪਰ ਕਾਂਤਾ ਨੂੰ ਪਹਿਲਾਂ ਕੁਝ ਐਟੀਮੈਂਟਰੀ ਤੇ ਸਿਧਾਂਤਕ ਗੱਲਾਂ ਸਿਖਣੀਆਂ ਪੈਣਗੀਆਂ।

* * *

ਕੁਲਤਾਰ ਸਾਰਿਆਂ ਨੂੰ ਸਕੂਲ ਭੇਜ ਕੇ ਇਕੱਲਾ ਘਰ ਬੈਠਾ ਸੀ ਕਿ ਰੋੜੇ ਨੇ ਆ ਗੇਟ ਖੜਕਾਇਆ। ਉਸ ਨੇ ਗੇਟ ਖੋਲ੍ਹਿਆਂ ਤਾਂ ਉਥੇ ਹੀ ਉਹਨਾਂ ਦੇ ਪੈਰੀ ਹੱਥ ਲਾ ਕੇ ਰੋੜੇ ਨੇ ਅੱਧਾ ਕੁ ਕਿਹਾ ਬਾਪੂ ਗੁਜਰ.....

ਕੁਲਤਾਰ ਨੇ ਉਸ ਨੂੰ ਵੱਖੀ ਵਿੱਚ ਲਿਆ, ਬੈਠਕ ਵਿੱਚ ਬਿਠਾ ਕੇ ਪਾਣੀ ਦਿੱਤਾ ਤੇ ਕਿਹੜਾ ?

"ਬਾਪੂ ਜੈਮਲ ਸਿਉਂ।"

ਕੁਲਤਾਰ ਸਿਰ ਫੜ ਕੇ ਬਹਿ ਗਿਆ ਤੇ ਫਿਰ ਰੋਣੀ ਅਵਾਜ਼ ਵਿੱਚ ਕਹਿਣ ਲੱਗਾ, "ਹਾਏ ਓਏ ਰਬਾ ! ਇਹ ਕੀ ਭਾਣਾ ਵਰਤਾਇਆ।"

ਕੁਲਤਾਰ ਕੋਲ ਪੁਰਾਣਾ ਜਿਹਾ ਸਕੂਟਰ ਤਾਂ ਹੈ ਸੀ ਉਸ ਨੇ ਹੌਸਲਾ ਕਰਕੇ ਪਹਿਲਾਂ ਜਸਜੀਤ ਦੇ ਸਕੂਲ ਜਾ ਕੇ ਉਸ ਨੂੰ ਲਿਆ। ਵੱਡੇ ਬੱਚੇ ਕੋ-ਐਜੂਕੇਸ਼ਨ ਸਕੂਲ ਹੋਣ ਕਰਕੇ ਉਥੇ ਹੀ ਸਨ। ਉਹਨਾਂ ਨੂੰ ਲਿਆ, ਕਾਂਤਾ ਨੂੰ ਦੱਸਿਆ, ਘਰ ਦਾ ਧਿਆਨ ਰੱਖਣ ਲਈ ਪੱਕੀ ਕੀਤੀ, ਛੋਟੇ ਜੱਸੇ ਨੂੰ ਵੱਖਰੇ ਸਕੂਲੋਂ ਲੈ ਕੇ ਸਕੂਟਰ ਘਰ ਖੜ੍ਹਾ ਕਰਕੇ ਕੁਝ ਲੀੜਾ ਕੱਪੜਾ, ਪੈਸੇ, ਲੈ ਕੇ ਹਿਸਾਰ ਦੀ ਬੱਸ ਵਿੱਚ ਜਾ ਬੈਠੇ।

ਰੋੜਾ ਗਿਆਰਵੀਂ ਵਿੱਚ ਪੜ੍ਹਦਾ ਬਲਵੰਤ ਸਿੰਘ ਦਾ ਮੁੰਡਾ ਸੀ। ਨਿੱਕੇ ਹੁੰਦਿਆਂ ਉਸ ਦੇ ਵਾਲ ਬਿਲਕੁੱਲ ਨਹੀਂ ਸਨ ਸੋ ਸਭ ਉਸ ਨੂੰ ਰੋੜਾ ਹੀ ਕਹਿਣ ਲੱਗ ਪਏ। ਹੁਣ ਤਾਂ ਮੁੱਛ ਤੇ ਦਾੜ੍ਹੀ ਵੀ ਆਈ ਸੀ ਕੇਸ ਵੀ ਸਨ ਪਰ ਉਹ ਰੋੜਾ ਹੀ ਸੀ। ਉਸ ਨੂੰ ਸਹੀ ਪਤਾ ਦੱਸ ਕੇ ਅੱਗੋਂ ਸਕੂਟਰ ਫੜਨ ਦੀ ਤਾਕੀਦ ਕਰਕੇ, ਬੰਤੋ ਨੇ ਦੋ ਸੌ ਦੇ ਨੋਟ ਫੜਾ ਕੇ ਬੱਸ ਤੇ ਬਿਠਵਾ ਦਿੱਤਾ ਸੀ।

"ਰਾਹ ਵਿੱਚ ਰੋੜੇ ਨੇ ਦੱਸਿਆ ਕਿ ਚਾਚੇ ਸਰਦਾਰੇ ਨੂੰ ਲੈਣ ਲਈ ਵੀ ਬਠਿੰਡੇ ਗੱਡੀ ਤੇ ਬੰਦਾ ਭੇਜਿਆ ਹੈ। ਰਾਤੀਂ ਬਾਪੂ ਠੀਕ ਠਾਕ ਸੀ। ਅੰਮਾ ਤੇ ਬਾਪੂ ਸਾਡੇ ਘਰ ਆਏ ਸਨ, ਗੱਲਾਂ ਮਾਰਦੇ ਗਏ ਹਨ, ਸਵੇਰੇ ਅਚਾਨਕ ਪਤਾ ਨਹੀਂ ਕੀ ਹੋ ਗਿਆ।"

ਕੁਲਤਾਰ ਤੇ ਸਰਦਾਰ ਹੁਰੀਂ ਅਗੜ ਪਿਛੜ ਤਿੰਨ ਕੁ ਵਜੇ ਹਿਸਾਰ ਘਰ

ਪਹੁੰਚੇ। ਜੀਤੋ ਤੇ ਪ੍ਰੀਤੋ ਤਾਂ ਨੇੜੇ ਹੀ ਸਨ ਉਹ ਪਰਵਾਰਾਂ ਨਾਲ ਪਹਿਲਾਂ ਆਈਆਂ ਬੈਠੀਆਂ ਸਨ। ਇੱਕ ਵਾਰ ਮਿਲ ਕੇ ਚੀਕ ਚਿਹਾੜਾ ਪੈ ਗਿਆ। ਜਨਾਨੀਆਂ ਬੰਤੋ, ਉਸ ਦੀਆਂ ਕੁੜੀਆਂ ਨੂੰਹਾਂ ਦੇ ਗਲੇ ਲੱਗ ਕੇ ਵੈਣ ਪਾਉਣ ਲਗੀਆਂ। ਕੁਲਤਾਰ-ਸਰਦਾਰ ਦਾ ਵੀ ਰੋਣ ਠਲ੍ਹਿਆਂ ਨਹੀਂ ਸੀ ਜਾਂਦਾ। ਸਿਆਣੇ ਬੰਦੇ ਤੇ ਜ਼ਨਾਨੀਆਂ ਉਹਨਾਂ ਨੂੰ ਚੁੱਪ ਕਰਵਾ ਰਹੇ ਸਨ। ਇਹ ਕਹਿ ਕੇ ਨਾ ਬਈ ਚੁੱਪ ਕਰੋ, ਕਾਲ ਅੱਗੇ ਕਿਸ ਦਾ ਜ਼ੋਰ ਏ। ਨਾ ਰੋਵੋ। ਉਹ ਭਾਗਾਂ ਵਾਲਾ ਸੀ, ਔਲਾਦ ਨੂੰ ਪੜ੍ਹਾ ਲਿਖਾ ਵਿਆਹ ਗਿਆ ਏ। ਭਜਨ ਬੰਦਗੀ ਵਾਲਾ ਬੰਦਾ ਸੀ, ਸਹਿਜੇ ਹੀ ਸਹਿਲਾ ਚਲਾ ਗਿਆ, ਕੋਈ ਦੁੱਖ ਨਹੀਂ ਵੇਖਿਆ, ਹੱਡ ਨਹੀਂ ਰਗੜੇ। ਏਹੋ ਜਿਹੀ ਮੌਤ ਤਾਂ ਹਰ ਕਿਸੇ ਨੂੰ ਆਵੇ। ਉਮਰ ਵੀ ਠੀਕ ਸੀ। ਚਾਰ ਵੀਹਾਂ ਤੋਂ ਸਾਲ ਦੋ ਵੱਧ ਹੀ ਸੀ।

ਸੱਚਮੁੱਚ ਹੀ ਜੈਮਲ ਸਿੰਘ ਦੀ ਮੌਤ ਸੰਤਾਂ ਸਾਧਾਂ ਵਾਲੀ ਸੀ।ਉਹ ਕੰਮ ਤਾਂ ਛੱਡੀ ਬੈਠਾ ਸੀ, ਰਾਜਗੀਰੀ ਦਾ। ਘਰ ਦੇ ਬਾਹਰ ਵਾਲੇ ਕਮਰੇ ਵਿੱਚ ਤੇਸਾ ਆਰੀ ਲੈ ਕੇ ਬੈਠਾ ਰਹਿੰਦਾ ਜੇ ਕੋਈ ਮੰਜੀ ਪੀੜ੍ਹੀ ਠੁਕਵਾਉਣ ਆਉਂਦਾ ਤਾਂ ਫਾਲ ਪੱਚਰ ਲਾ ਦਿੰਦਾ। ਗਿਰਮਟ ਨਾਲ ਛੇਕ ਕੱਢ ਕੇ ਨਵੀਂ ਮੰਜੀ ਵੀ ਠੋਕ ਦਿੰਦਾ। ਰੰਦ ਬਣਾ ਕੇ ਛੋਟੀਆਂ ਵੱਡੀਆਂ ਚੌਕੀਆਂ ਵੀ ਬਣਾ ਕੇ ਰੱਖਦਾ ਜੋ ਕੋਈ ਗਾਹਕ ਲੈ ਜਾਂਦਾ। ਰੋਟੀ ਲਈ ਖ਼ਰਚੇ ਪਾਣੀ ਦਾ ਫ਼ਿਕਰ ਨਹੀਂ ਸੀ ਕਿਉਂਕਿ ਦੋਵੇਂ ਮੁੰਡੇ ਲਗਾਤਾਰ ਪੈਸੇ ਭੇਜ ਦਿੰਦੇ ਸਨ। ਸੋ ਉਸ ਕੋਲ ਵਾਫਰ ਪਏ ਰਹਿੰਦੇ ਸਨ।

ਉਹ ਪੜ੍ਹਿਆ ਕੋਈ ਖ਼ਾਸ ਨਹੀਂ ਸੀ। ਸੋ, ਸਵੇਰੇ ਸਵਖਤੇ ਉਠ ਕੇ ਕੇਸੀ ਇਸ਼ਨਾਨ ਕਰਕੇ ਹੱਥ ਵਿੱਚ ਮਾਲਾ ਲੈ ਕੇ ਬੈਠ ਜਾਂਦਾ ਸੀ। ਮਿੱਠੀ ਜਿਹੀ ਰੁੱਤ ਸੀ ਦਵਾਲੀਓਂ ਪਿੱਛੋਂ, ਉਸ ਦਿਨ ਵੀ ਉਹ ਇਸ਼ਨਾਨ ਪਾਣੀ ਕਰ ਕੇ ਆਸਣ ਵਿਛਾ ਕੇ ਬੂਹਾ ਢੋਹ ਕੇ ਭਜਨ ਕਰ ਰਿਹਾ ਸੀ। ਸੂਰਜ ਚੜ੍ਹੇ ਬਾਅਦ ਵੀ ਜਦ ਉਹ ਬਾਹਰ ਨਾ ਆਇਆ ਤਾਂ ਬੰਤੋ ਨੇ ਅਵਾਜ਼ ਮਾਰੀ, "ਅੱਜ ਬਾਹਰ ਨਹੀਂ ਆਉਣਾ, ਗੋਡੇ-ਗੋਡੇ ਧੁੱਪ ਚੜ੍ਹ ਆਈ ਏ।" ਜਦ ਕੋਈ ਜੁਆਬ ਨਾ ਆਇਆ ਤਾਂ ਉਸ ਬੂਹਾ ਖੋਲ੍ਹਿਆ। ਜੈਮਲ ਸਿੰਘ ਉਸ ਤਰ੍ਹਾਂ ਚੌਕੜਾ ਮਾਰੀ ਬੈਠਾ ਸੀ। ਬੰਤੋ ਨੇ ਅਵਾਜ਼ਾਂ ਮਾਰੀਆਂ ਕੋਲ ਜਾ ਕੇ ਮੋਢਾ ਹਿਲਾਇਆ ਤਾਂ ਉਹ ਢੇਰੀ ਹੋ ਗਿਆ, ਮਿੱਟੀ ਦੀ ਪੰਡ।

ਬਲਵੰਤ ਸਿੰਘ ਨੂੰ ਸੁਨੇਹਾ ਭੇਜਿਆ; ਉਹ ਭੱਜਾ-ਭੱਜਾ ਆਇਆ, ਚੱਕ ਕੇ ਮੰਜੇ ਤੇ ਪਾਇਆ ਹਿਲਾਇਆ ਵਾਜ਼ਾਂ ਮਾਰੀਆਂ, "ਚਾਚਾ ਚਾਚਾ," ਤੇ ਕਿਹਾ, "ਔਛਾ ਮਾਲਕਾ ਤੇਰੀ ਰਜ਼ਾ।" ਚਾਚਾ ਦੂਰ ਦੇਸ ਜਾ ਚੁੱਕਾ ਸੀ। ਉਸ ਉੱਤੇ ਚਿੱਟੀ ਚਾਦਰ ਪਾ ਕੇ,ਘਰਦੇ ਵਿਹੜੇ ਵਿੱਚ ਗੁਰਦੁਆਰਿਓਂ ਮੰਗਵਾ ਕੇ ਦਰੀਆਂ ਵਿਛਾ ਦਿੱਤੀਆਂ ਸਨ। ਕੁਲਤਾਰ-ਸਰਦਾਰ ਨੂੰ ਬੰਦੇ ਭੇਜੇ, ਉਹ ਆ ਗਏ। ਉਹਨਾਂ ਦੇ ਨਾਨਕੇ ਵੀ। ਸ਼ਾਮੀਂ 6 ਕੁ ਵਜੇ ਕੱਢਣ ਦੀ ਤਿਆਰੀ ਸੀ।

ਪੰਜ ਕੁ ਵਜੇ ਤੱਕ ਸੰਤ ਸਿੰਘ ਤੇ ਗੁਰਬਚਨ ਕੌਰ ਵੀ ਆ ਗਏ। ਉਹਨਾਂ ਨੇ ਦੱਸਿਆ ਕਿ ਜਸਜੀਤ ਦੇ ਸਕੂਲੋਂ ਕਾਂਤਾ ਕਿਸੇ ਨੂੰ ਸੁਨੇਹਾ ਦੇ ਕੇ ਭੇਜਿਆ ਸੀ। ਸਰਦਾਰ ਦੇ ਸਹੁਰੇ ਵੀ ਆ ਗਏ। ਛੇ ਕੁ ਵਜੇ ਇਸ਼ਨਾਨ ਕਰਾ ਕੇ ਅੰਮ੍ਰਿਤ ਛਕਾ ਕੇ, ਜਿੰਨ੍ਹਾਂ ਦੀਆਂ ਬਣਦੀਆਂ ਸਨ ਉਹਨਾਂ ਚਾਦਰਾਂ ਪਾਈਆਂ ਤੇ ਢੋਲਕੀ ਛੈਣਿਆਂ ਨਾਲ ਸੰਤ ਜੈਮਲ ਸਿੰਘ ਦਾ ਬਬਾਣ ਨਿਕਲਿਆ। ਗੁਰਮੁਖ, ਜਨਮ ਸਵਾਰ ਦਰਗਾਹ ਚਲਿਆ ਧਾਰਨਾ ਨਾਲ ਅੱਗੇ ਵਧੇ।

ਦੋਵੇਂ ਭਰਾ ਭੋਗ ਤੱਕ ਹਿਸਾਰ ਹੀ ਰਹੇ। ਉਹ ਬਲਵੰਤ ਸਿੰਘ ਤੋਂ ਪੁੱਛ ਕੇ ਤੁਰਦੇ ਸਨ। ਬੜਾ ਮੇਲਾ ਭਰਿਆ। ਜਿਹੜੇ ਸਸਕਾਰ ਵੇਲੇ ਨਹੀਂ ਸੀ ਆ ਸਕੇ ਉਹ ਵੀ ਆਏ। ਕਾਂਤਾ ਵੀ ਜਸਜੀਤ ਦੀਆਂ ਪੇਕੀਆਂ ਨਾਲ ਆਈ। ਉਸ ਦੱਸਿਆ ਕਿ ਉਹ ਇਕੱਲੀ ਨਹੀਂ ਸੀ ਰਹੀ। ਅਚਾਨਕ ਉਸ ਦੀ ਭੈਣ ਆ ਗਈ, ਜਿਸ ਨੂੰ ਉਸ ਨੇ ਵਾਪਸ ਨਹੀਂ ਜਾਣ ਦਿੱਤਾ।

ਭੋਗ ਤੋਂ ਬਾਅਦ ਬੰਤੋ ਇਕੱਲੀ ਸੀ, ਕਦੀ ਉਹ ਕੁਲਤਾਰ ਕੋਲ ਚਲੀ ਜਾਂਦੀ ਕਦੀ ਸਰਦਾਰ ਕੋਲ, ਕਦੀ ਛੁੱਟੀਆਂ ਵਿੱਚ ਬੱਚੇ ਉਸ ਕੋਲ ਆ ਜਾਂਦੇ। ਪਰ ਉਹ ਬਹੁਤਾ ਚਿਰ ਨਾ ਕੱਢ ਸਕੀ। ਕੁਲਤਾਰ ਕੋਲ ਗਈ ਬਿਮਾਰ ਪੈ ਗਈ ਤੇ ਮੰਜੀ ਤੋਂ ਉੱਠੀ ਹੀ ਨਾ, ਜੈਮਲ ਸਿੰਘ ਤੋਂ ਛੇ ਕੁ ਮਹੀਨੇ ਬਾਅਦ ਹੀ ਦਿੱਲੀ, ਸਾਹਿਬਪੁਰੇ ਉਸ ਦਾ ਭੋਗ ਪਾਇਆ ਗਿਆ। ਹਿਸਾਰ ਵਾਲਾ ਬਾਕੀ ਘਰ ਕਰਾਏ ਉੱਤੇ ਦੇ ਦਿੱਤਾ, ਇੱਕ ਕਮਰੇ ਵਿੱਚ ਸਮਾਨ ਰੱਖ ਕੇ ਜੰਦਰਾ ਮਾਰ ਕੇ। ਭਰਾ ਵਾਰੀ ਸਿਰ ਕਰਾਇਆ ਲੈ ਲੈਂਦੇ।

ਭਾਵੇਂ ਉਹਨਾਂ ਦੇ ਤੁਰ ਜਾਣ ਦਾ ਝੋਰਾ ਸੀ ਕਿ ਕੁਛ ਦਿਨ ਹੋਰ ਰਹਿੰਦੇ ਤਾਂ ਰੰਗ ਭਾਗ ਵੇਖ ਜਾਂਦੇ ਪਰ ਮਨ ਮਸੋਸ ਕੇ ਰਹਿ ਜਾਂਦੇ। ਹੌਲੀ-ਹੌਲੀ ਜ਼ਖ਼ਮ ਭਰਨ ਲੱਗੇ।

"ਹੈ ਜੀ, ਇਸ ਸਾਲ ਕਾਂਤਾ ਤੇ ਬ੍ਰੀਰੋ, ਨੂੰ ਪੜ੍ਹਾ ਦਿਓ ਨਾਲੇ ਧਿਆਨ ਦੂਜੇ ਪਾਸੇ ਲਗੂ," ਜਸਜੀਤ ਨੇ ਕਿਹਾ।

ਉਹ ਚੰਗਾ ਕਹਿ ਕੇ ਚੁੱਪ ਕਰ ਗਿਆ। ਜਸਬੀਰ ਦਾ ਮਨ ਤਾਂ ਨਾ ਬੱਝਿਆ ਪਰ ਕਾਂਤਾ ਕਿਤਾਬਾਂ ਚੁੱਕ ਕੇ ਉਸ ਕੋਲ ਆ ਬੈਠੀ, "ਜੀਜਾ ਜੀ ਹਿੰਮਤ ਕਰੋ," ਉਸਨੇ ਉਸਨੂੰ ਮੋਢੇ ਤੋਂ ਹਲੂਣ ਕੇ ਕਿਹਾ।

ਉਹ ਇੰਜ ਹਿਲਿਆ ਜਿਵੇਂ ਅਭੜਵਾਹੇ ਉਠਿਆ ਹੋਵੇ। ਉਸ ਨੇ ਉੱਠ ਟੂਟੀ ਤੋਂ ਚੂਲੀ ਵਿੱਚ ਪਾਣੀ ਭਰ ਕੇ ਮੂੰਹ ਤੇ ਛੱਟੇ ਮਾਰੇ, ਤੌਲੀਏ ਨਾਲ ਮੂੰਹ ਪੂੰਝਿਆ ਤੇ ਕੁਰਸੀ ਤੇ ਆ ਬੈਠਾ।

"ਹਾਂ ਕਾਂਤਾ ਕੀ ਪੜ੍ਹਨਾ ਏ ?" ਉਸ ਨੇ ਉਸ ਦੀਆਂ ਕਿਤਾਬਾਂ ਵੇਖ ਕੇ ਕਿਹਾ "ਜੋ ਤੁਹਾਡਾ ਜੀਅ ਕਰੇ।"

"ਚੰਗਾ ਮਾਲਥਸ ਦੀ ਪਾਪੂਲੇਸ਼ਨ ਥਿਊਰੀ ਪੜ੍ਹਦੇ ਹਾਂ।"

ਜਸਜੀਤ ਕੋਲ ਹੀ ਫਿਰਦੀ ਸੀ ਫਿਰ ਬੈਠ ਗਈ ਤੇ ਜਦ ਉਹਨਾਂ ਨੇ ਪੜ੍ਹਨਾ ਸ਼ੁਰੂ ਕੀਤਾ ਤਾਂ ਨਾਲ ਦੇ ਕਮਰੇ ਵਿੱਚ ਬੱਚਿਆਂ ਕੋਲ ਜਾ ਕੇ ਸੌਂ ਗਈ। ਦਰਅਸਲ ਉਸ ਨੇ ਹੀ ਕੁਲਤਾਰ ਨੂੰ ਉਦਾਸ ਤੇ ਗੰਭੀਰ ਵੇਖ ਕੇ ਕਾਂਤਾ ਨੂੰ ਪੜ੍ਹਨ ਲਈ ਤਿਆਰ ਕੀਤਾ ਸੀ।

ਸੰਤ ਸਿੰਘ ਤੇ ਗੁਰਬਚਨ ਕੌਰ ਆਮ ਤੌਰ ਤੇ ਉਹਨਾਂ ਘਰ ਆ ਜਾਂਦੇ, ਕਰਮ ਸਿੰਘ ਵੀ ਆਉਂਦਾ।

ਕਈ ਵਾਰ ਜਗਮੋਹਨੀ, ਜਸਬੀਰ ਤੇ ਜਸਜੀਤ ਦੇ ਚਾਚੇ ਦੇ ਪੁੱਤ ਭਰਾ ਵੀ ਛੁੱਟੀ ਵਾਲੇ ਦਿਨ ਜਾਂ ਵੇਲੇ ਕੁਵੇਲੇ ਆਉਂਦੇ। ਹੱਸਣ-ਖੇਡਣ, ਚੁਟਕਲੇ-ਬਾਜ਼ੀ ਦੀਆਂ ਗੱਲਾਂ ਕਰਦੇ ਪਰ ਕੁਲਤਾਰ ਦੇ ਚਿਹਰੇ ਤੇ ਰੌਣਕ ਨਾ ਆਉਂਦੀ। ਜਸਜੀਤ ਫ਼ਿਕਰ ਕਰਦੀ ਕਿ ਉਸ ਨੇ ਮਾਪਿਆਂ ਦੇ ਤੁਰ ਜਾਣ ਨੂੰ ਦਿਲ ਨੂੰ ਲਾ ਲਿਆ ਸੀ। ਉਸ ਨੂੰ ਖਾਣਾ ਪੀਣਾ, ਟੀ.ਵੀ ਦੇਖਣਾ ਕੁਝ ਚੰਗਾ ਨਹੀਂ ਸੀ ਲਗਦਾ। ਉਹ ਉਸ ਨੂੰ ਖ਼ੁਸ਼ ਕਰਨ ਦੀ ਹਰ ਕੋਸ਼ਿਸ਼ ਕਰਦੀ।

ਕਾਂਤਾ ਨੂੰ ਪੜ੍ਹਾਉਣ ਲੱਗਾ ਉਹ ਗੰਭੀਰ ਸੀ। ਆਪ ਧਿਆਨ ਨਾਲ ਪੜ੍ਹਾਉਂਦਾ ਤੇ ਇਹ ਵੀ ਫ਼ਿਕਰ ਕਰਦਾ ਬਜ਼ੁਰਗਾਂ ਦੇ ਜਾਣ ਕਰਕੇ ਉਸ ਦਾ ਸਾਲ ਮਾਰਿਆ ਗਿਆ ਸੀ। ਇਸ ਵਰ੍ਹੇ ਉਹ ਜ਼ਰੂਰ ਐਮ.ਏ. ਇਕਨਾਮਿਕਸ ਪਹਿਲੇ ਸਾਲ ਦਾ ਇਮਿਤਹਾਨ ਦੇਵੇ। ਉਹ ਆਪਣੇ ਵਲੋਂ ਉਸ ਨੂੰ ਪੂਰੀ ਤਿਆਰੀ ਕਰਵਾਏ।

ਉਹ ਬੈਠਕ ਵਿੱਚ ਹੀ ਰਾਤ ਦੇਰ ਤੱਕ ਬੈਠੇ ਪੜ੍ਹਦੇ ਰਹਿੰਦੇ। ਕਦੀ ਉਹ ਕਾਂਤਾ ਦੇ ਕਮਰੇ ਵਿੱਚ ਜਾ ਬੈਠਦੇ। ਜਸਜੀਤ ਕਦੀ ਪਾਣੀ-ਧਾਣੀ ਦੇਂਦੀ; ਬੱਚੇ ਸੌਂ ਜਾਂਦੇ ਤਾਂ ਕੋਲ ਜਾ ਬੈਠਦੀ, ਨੀਂਦ ਜੋਰ ਪਾਉਂਦੀ ਤਾਂ ਆਪਣੇ ਕਮਰੇ ਆ ਸੌਂਦੀ। ਉਸ ਨੂੰ ਕੁਲਤਾਰ ਦੇ ਚਿਹਰੇ ਤੋਂ ਲਗਦਾ ਕਿ ਉਹ ਵੱਸਦੀ ਦੁਨੀਆਂ ਵਿੱਚ ਫਿਰ ਮੁੜ ਆਇਆ ਹੈ। ਜਗਮੋਹਨੀ ਜਾਂ ਜਸਬੀਰ ਕਿਸੇ ਵੇਲੇ ਮਖੌਲ ਕਰਦੀਆਂ ਤਾਂ ਹੁੰਗਾਰਾ ਭਰਦਾ।

ਇੱਕ ਵਾਰ ਜਸਜੀਤ ਕਮਰੇ ਵਿੱਚ ਕੱਲੀ ਖੜ੍ਹੀ ਸੀ। ਕੁਲਤਾਰ ਨੇ ਪਿੱਛੋਂ ਆ ਕੇ ਘੁੱਟ ਕੇ, ਉਸ ਨੇ ਉਸ ਦਾ ਮੂੰਹ ਚੁੰਮ ਲਿਆ। ਉਸ ਨੇ ਛੱਡੋ ਪਰ੍ਹੇ ਕਹਿ ਕੇ ਪਾਸਾ ਹੀ ਨਹੀਂ ਮੋੜਿਆ ਸਗੋਂ ਉਸਦੇ ਗਲ ਲੱਗ ਗਈ ਤੇ ਕਹਿਣ ਲੱਗੀ ਉਦਾਸੀ ਛੱਡੋ। ਜਸਜੀਤ ਉਹਨਾਂ ਨੂੰ ਤ੍ਰਿਆ ਚਰਿੱਤਰ ਕਰ ਕੇ ਰਿਝਾਉਣ ਲੱਗੀ। ਜਦ ਉਹਨਾਂ ਦਾ ਡਬਲ ਬੈੱਡ ਹਿਲਦਾ, ਕਾਂਤਾ ਦੀ ਜਾਗ ਖੁੱਲ੍ਹਦੀ ਤਾਂ ਉਹ ਉਸਲ-ਵੱਟ ਲੈਣ ਲੱਗਦੀ। ਸ਼ਨਿਚਰਵਾਰ ਦੀ ਰਾਤ ਤਾਂ ਬੱਚਿਆਂ ਦੇ ਵੱਖ ਕਮਰੇ ਵਿੱਚ ਘੂਕ ਸੌਣ ਤੋਂ ਬਾਅਦ ਉਹ ਰਾਤ ਆਪਣੀ ਸਮਝਣ ਲੱਗੇ। ਜਦੋਂ ਤੱਕ ਜੀਅ ਕਰਦਾ ਖੁਲ੍ਹ ਖੇਡ ਖੇਡਦੇ। ਦੋਹਾਂ ਜੀਆਂ ਦਾ ਕੀ ਪੜਦਾ ਹੁੰਦਾ ਹੈ। ਸੋ ਉਹ ਬੂਹਿਆਂ ਦੀਆਂ ਚਿਟਕਣੀਆਂ ਬੰਦ ਕਰਕੇ, ਖਿੜਕੀਆਂ ਅੱਗੇ ਪਰਦੇ ਕਰਕੇ ਦੁੱਧ ਦੇ ਪਹਿਲਾਂ ਰੱਖੇ ਦੋ ਗਿਲਾਸਾਂ ਨੂੰ ਢੱਕ ਕੇ, ਵਿੱਚ ਇੱਕ ਇੱਕ ਚਮਚ ਘਿਓ ਪਾ ਕੇ, ਪੀ ਕੇ ਪੈ ਜਾਂਦੇ। ਤੇ ਸਵੇਰੇ ਉਦੋਂ ਸੁੱਤੇ ਉੱਠਦੇ ਜਦ ਕੋਈ ਬਾਲ ਅਵਾਜ਼ ਮਾਰਦਾ ਮੰਮੀ। ਜਸਜੀਤ ਛੇਤੀ ਛੇਤੀ ਕਪੜੇ ਠੀਕ ਕਰ ਕੇ ਬਾਹਰ ਜਾਂਦੀ।

* * *

ਕੱਤੇ ਦੀ ਰੁੱਤ ਸੀ। ਪੂਰਨਮਾਸ਼ੀ ਨੂੰ ਜਸਜੀਤ ਦੇ ਨਾਨਕਿਆਂ ਦੇ ਵਿਆਹ ਸੀ। ਉਹ ਦੂਰ ਪਿੰਡ ਵਿੱਚ ਸਨ। ਕੁਲਤਾਰ ਦੇ ਕਿਹਾਂ ਇਹ ਨਿਰਨਾ ਹੋਇਆ ਕਿ ਜਸਜੀਤ ਬੱਚਿਆਂ ਨਾਲ ਹਫਤਾ ਕੁ ਪਹਿਲਾ ਜਾਏਗੀ। ਕਿਉਂਕਿ ਉਸ ਨੂੰ ਜਮ੍ਹਾਂ ਹੋਈਆਂ ਛੁੱਟੀਆਂ ਵਿੱਚੋਂ ਛੁੱਟੀਆਂ ਮਿਲ ਸਕਦੀਆਂ ਸਨ। ਵਿਆਹ ਵਾਲੇ ਦਿਨ ਉਹ ਵੀ ਪਹੁੰਚ ਜਾਏਗਾ ਤੇ ਸਾਰੇ ਇਕੱਠੇ ਵਾਪਸ ਆ ਜਾਣਗੇ।

ਉਹ ਗਏ, ਪਿੱਛੋਂ ਸਵੇਰੇ ਉਹ ਇਕੱਲਾ ਬੈਠਾ ਟੀ.ਵੀ. ਵੇਖਦਾ ਪੜ੍ਹਦਾ ਜਾਂ ਮਿੱਤਰਾਂ ਨਾਲ ਫਿਰ ਤੁਰ ਆਉਂਦਾ।

ਉਹ ਇੱਕ ਰਾਤ, ਇੱਕ ਮਿੱਤਰ ਘਰ ਤਾਸ਼ ਖੇਡਣ ਗਿਆ, ਗਿਆਰਾਂ ਕੁ ਵਜੇ ਮੁੜਿਆ। ਕਾਂਤਾ ਅਜੇ ਜਾਗਦੀ ਸੀ। ਸੌਣ ਵਾਲੇ ਕੱਪੜਿਆਂ ਵਿੱਚ ਉਸ ਨੇ ਗੇਟ ਤੇ ਬੂਹਾ ਖੋਲ੍ਹਿਆ। ਕੁਝ ਕਹਿਣਾ ਚਾਹਿਆ ਪਰ ਉਸ ਦਾ ਕੀ ਹੱਕ ਸੀ, ਉਸ ਦਾ ਹੁਸਨ ਜਵਾਨੀ ਤਾਂ ਉਸ ਨੂੰ ਬੰਨ੍ਹ ਨਹੀਂ ਸਨ ਸਕੇ। ਫਿਰ ਵੀ ਉਸ ਨੇ ਉਸ ਲਈ ਦੁੱਧ ਗਰਮ ਕਰਕੇ ਵਿੱਚ ਇੱਕ ਚਮਚ ਘਿਓ ਪਾ ਕੇ ਉਸ ਦੇ ਕਮਰੇ ਵਿੱਚ ਰੱਖ ਦਿੱਤਾ ਤੇ ਉਹ ਆਪ ਵੀ ਉਥੇ ਹੀ ਬੈਠ ਗਈ।

"ਕੀ ਗੱਲ ਏ ?" ਕੁਲਤਾਰ ਨੇ ਪੁੱਛਿਆ।

"ਕੋਈ ਨਹੀਂ।" "ਫਿਰ ਬੈਠੀ ਕਿਉਂ ਏਂ ਜਾ ਕੇ ਸੌਂ ?" "ਕਿਵੇਂ ਸੌਵਾਂ ਨੀਂਦ ਨਹੀਂ ਆਉਂਦੀ, ਤਨ-ਬਦਨ ਨੂੰ ਅੱਗ ਲੱਗੀ ਹੋਈ ਹੈ।"

"ਜਾ ਕੇ ਨ੍ਹਾ, ਤੇ ਹੌਲੀ ਹੋ ਕੇ ਸੌਂ ਜਾ, ਇੰਜ ਥੋੜਾ ਬੁੱਝਦੀ ਹੈ ਇਹ ਅਗਨੀ," ਕਹਿੰਦਿਆਂ ਉਸ ਨੇ ਨਜ਼ਰ ਭਰ ਕੇ ਕੁਲਤਾਰ ਵੱਲ ਵੇਖਿਆ।

ਉਸ ਦੀਆਂ ਅੱਖਾਂ ਵਿਚੋਂ ਕਾਮੁਕਤਾ ਪੜ੍ਹੀ ਜਾ ਸਕਦੀ ਸੀ। ਉਸ ਨੇ ਕੁਲਤਾਰ ਅੰਦਰ ਵੀ ਝਰਨਾਹਟ ਛੇੜੀ ਪਰ ਉਸ ਨੇ ਸੰਭਲ ਕੇ ਕਿਹਾ,

"ਕਿਵੇਂ ਬੁੱਝਦੀ ਹੈ, ਮੈਂ ਕੀ ਕਰਾਂ ?"

"ਅੱਜ ਮੇਰੀ.........ਅੱਜ ਮੇਰੀ ਇੱਕ ਇੱਛਾ ਪੂਰੀ ਕਰੋ।"

'ਕੀ ?'

"ਮੈਨੂੰ ਜਸਜੀਤ ਵਾਂਗ ਪਿਆਰ ਕਰੋ।"

"ਕੀ ਮਤਲਬ ?"

"ਮਤਲਬ, ਮੈਨੂੰ ਉਸ ਤਰ੍ਹਾਂ ਪਿਆਰ ਕਰੋ ਜਿਵੇਂ ਜਸਜੀਤ ਨੂੰ ਕਰਦੇ ਜੇ," ਕਹਿੰਦੀ ਕਹਿੰਦੀ ਉਹ ਉਸ ਦੇ ਹੋਰ ਨੇੜੇ ਹੋ ਗਈ, ਉਸ ਦੀਆਂ ਉਂਗਲਾਂ ਨੂੰ ਛੇੜਿਆ ਤਾਂ ਉਸ ਅੰਦਰ ਜਲ-ਤਰੰਗਾਂ ਵੱਜਣ ਲੱਗੀਆਂ। ਉਹ ਇੱਕ ਵਾਰ ਤਾਂ ਦੁਚਿੱਤੀ ਵਿੱਚ ਫਸ ਗਿਆ ਕਿ ਆਪ ਭੱਜ ਜਾਵੇ, ਠੁਕਰਾ ਦੇਵੇ, ਝਿੜਕ ਦੇਵੇ ਜਾਂ ਫਿਰ...।

ਉਹ ਸੋਚਣ ਲੱਗਾ ਕਿ ਜੇ ਉਹ, ਜਸਜੀਤ ਵਾਂਗ ਉਸ ਨਾਲ ਹਮਬਿਸਤਰ ਹੋਇਆ ; ਉਸ ਲਈ ਕਠਿਨ ਸਮਸਿਆ ਨਾ ਬਣੂ ਤਾਂ ਵਿਆਹ ਤੋਂ ਬਾਅਦ ਉਸ ਦਾ ਕੀ ਬਣੂ। ਫਿਰ ਉਸ ਦੀ ਅਲਮਾਰੀ ਵਿੱਚ ਪਿਆ ਜਸਜੀਤ ਦੇ ਭਰਾ ਦਾ ਖ਼ਤ ਉਸ ਦੀਆਂ ਅੱਖਾਂ ਅੱਗੇ ਆ ਗਿਆ। ਉਹ ਸੋਚਣ ਲਗਾ ਮੈਨੂੰ ਕੀ ? ਮੈਂ ਕੋਈ ਜ਼ਬਰਦਸਤੀ ਤਾਂ ਨਹੀਂ ਕਰਨ ਲੱਗਾ।

ਗੁਨਾਹ ਤੋਂ ਬਚਣ ਲਈ ਤਾਂ ਹਿੰਮਤ ਤੇ ਦ੍ਰਿੜਤਾਂ ਦੀ ਲੋੜ ਹੁੰਦੀ ਹੈ, ਦਲੇਰੀ ਦੀ। ਮਨ ਨੂੰ ਕਾਬੂ ਕਰਨਾ ਪੈਂਦਾ ਹੈ। ਪਰ ਮਨ ਬੇਈਮਾਨ ਹੋ ਜਾਏ ਤਾ ਦਿਮਾਗ਼ ਕੋਲੋਂ ਉਸ ਦੀ ਹਉਮੈਂ ਨੂੰ ਪੱਠੇ ਪਾਉਣ ਲਈ ਦਲੀਲਾਂ ਮਿਲ ਜਾਂਦੀਆ ਹਨ।

ਕਾਂਤਾ, ਉਸ ਸੋਚਦੇ ਦੇ ਹੋਰ ਨੇੜੇ ਹੁੰਦੀ ਗਈ ਤਾਂ ਉਸ ਨੇ ਹੱਥ ਫੜ ਕੇ ਖਿੱਚ ਕੇ ਬੁਲ੍ਹਾਂ ਨੂੰ ਡੀਕ ਲਾ ਕੇ ਪੀਤਾ। ਗੱਲ੍ਹਾਂ ਨੂੰ ਚੁੰਮ ਚੁੰਮ ਧੋਤਾ, ਸਾਰੇ ਤਨ-ਬਦਨ ਉੱਤੇ ਹੱਥ ਫੇਰਦਾ ਰਿਹਾ ਤੇ ਉਸ ਨੂੰ ਹਿੱਕ ਨਾਲ ਘੁੱਟ ਲਿਆ। ਕਾਂਤਾ ਨੇ ਵੀ ਘੱਟ ਨਹੀਂ ਹੁੰਗਾਰਾ ਭਰਿਆ, ਉਹ ਪਤਾ ਨਹੀਂ ਕਦੋਂ ਦੀ ਛਟਪਟਾ ਰਹੀ ਸੀ। ਇੰਜ ਹੀ ਪੈ ਗਏ, ਲੱਤਾਂ ਵਿੱਚ ਲੱਤਾਂ ਪਾ ਕੇ, ਹਿੱਕਾਂ ਜੋੜ ਕੇ, ਘੁੱਟ ਕੇ ਜੱਫੀ ਪਾ ਕੇ। ਉਸ ਨੇ ਕਾਂਤਾ ਨੂੰ ਮਧੋਲ ਸੁੱਟਿਆ ਤੇ, ਇਸ ਤੋਂ ਅੱਗੇ ਨਹੀਂ ਕਹਿੰਦਾ। ਉਹ ਕਾਂਤਾ ਨੂੰ ਆਪਣੀ ਚਾਦਰ ਵਿੱਚ ਕਰਕੇ ਉਹ ਸੌਂ ਗਿਆ। ਕਾਂਤਾ ਪਾਸੇ ਮਾਰਦੀ ਰਹੀ ਪਰ.......।

ਸਵੇਰੇ ਉਠ ਕੇ ਨ੍ਹਾ ਧੋ ਕੇ ਰੋਟੀ ਪਕਾ ਕੇ ਤਿਆਰ ਹੋ ਕੇ ਸੁੱਤੇ ਹੋਏ ਕੁਲਤਾਰ ਦੀ ਗੱਲ੍ਹ ਨੂੰ ਬੁਲ੍ਹਾਂ ਨਾਲ ਛੇੜ ਕੇ ਇਹ ਕਹਿ ਕੇ "ਰੋਟੀ ਪੱਕੀ ਪਈ ਏ ਖਾ ਲਿਓ, ਮਾਸਟਰ ਜੀ।" ਕਹਿ ਕੇ ਉਹ ਜਾਣ ਲੱਗੀ ਤਾਂ ਕੁਲਤਾਰ ਨੇ ਉਸ ਦਾ ਹੱਥ ਖਿੱਚ ਕੇ ਆਪਣੇ ਉੱਤੇ ਡੇਗ ਲਿਆ। ਕਾਂਤਾ ਬਾਂਹ ਛੁਡਾ ਕੇ, ਦੇਰ

ਹੋ ਰਹੀ ਹੈ, ਕਹਿ ਕੇ ਬੜੀ ਸ਼ਰਾਰਤ ਨਾਲ ਅੱਖਾਂ ਮਟਕਾਉਂਦੀ, ਚਲਦੀ ਹੋਈ।

ਕੁਲਤਾਰ ਉਠਿਆ ਅੱਖਾਂ ਮਲਦਾ ਸੋਚਣ ਲੱਗਾ ਰਾਤ ਜੋ ਹੋਇਆ ਸੱਚ ਸੀ ਜਾਂ ਸੁਪਨਾ। ਨ੍ਹਾ ਧੋ ਕੇ ਨਾਸ਼ਤਾ ਕਰਨ ਲੱਗਾ ਉਹ ਸੋਚ ਰਿਹਾ ਸੀ। ਕੀ ਜੋ ਹੋਇਆ ਠੀਕ ਏ ? ਕੋਈ ਜ਼ਿਆਦਤੀ ਤਾਂ ਨਹੀਂ ਕਾਂਤਾ ਜਾਂ ਜਸਜੀਤ ਨਾਲ, ਕੋਈ ਗੁਨਾਹ ਤਾਂ ਨਹੀਂ ? ਪਰ ਫੇਰ ਦਲੀਲ ਘੜੀ ਜੇ ਉਸ ਨੂੰ ਉਸ ਦੀ ਲੋੜ ਏ, ਉਸ ਦੀ ਭੁੱਖ ਏ ਤਾਂ ਉਸ ਦੀ ਤ੍ਰਿਪਤੀ ਕਰਨਾ ਕੋਈ ਪਾਪ ਨਹੀਂ। ਫਿਰ ਵੀ ਮੈਂ ਲਿਹਾਜ਼ ਕੀਤਾ ਏ। ਜੇ ਉਸ ਬਾਲ ਬੱਚੇਦਾਰ ਨੂੰ ਉਹ ਪਿਆਰ ਕਰਦੀ ਏ ਤਾਂ ਪਿਆਰ ਤੇ ਲੜਾਈ ਵਿੱਚ ਤਾਂ ਸਭ ਜਾਇਜ਼ ਏ।

ਅਗਲੀ ਰਾਤ ਉਹ ਤਾਸ਼ ਖੇਡਣ ਨਾ ਗਿਆ। ਖਾਣਾ ਖਾ ਕੇ ਦੋਵੇਂ ਕੁਲਤਾਰ ਹੁਰਾਂ ਦੇ ਸੌਣ ਕਮਰੇ ਵਿੱਚ ਲਤਾਂ ਉੱਤੇ ਚਾਦਰ ਲੈ ਕੇ ਪੜ੍ਹਨ ਬੈਠ ਗਏ। ਉਹ ਪਹਿਲਾਂ ਸਮਝਾਉਂਦਾ, ਫਿਰ ਨੋਟ ਤਿਆਰ ਕਰਵਾਉਂਦਾ। ਦਸ ਕੁ ਵਜੇ ਕਾਂਤਾ ਕਹਿਣ ਲੱਗੀ, "ਠੰਢ ਜਿਹੀ ਨਹੀਂ ਹੋ ਗਈ।" "ਮੈਨੂੰ ਸ਼ਾਇਦ ਤੇਰੇ ਨਾਲ ਬਹਿਣ ਕਰਕੇ ਨਹੀਂ ਲੱਗਦੀ ਉੱਠ ਗਰਮ ਚਾਦਰ ਕੱਢ ਲੈਂਦੇ ਆਂ ਉਹ ਡਬਲ ਬੈੱਡ ਦੀ ਹੈ ਉੱਤੇ ਲਈ ਜਾ ਸਕਦੀ ਹੈ।"

"ਇਕੱਠਿਆਂ ਤਾਂ ਇੱਕ ਬੈੱਡ ਦੀ ਵਾਧੂ ਏ," ਕਹਿੰਦੀ ਸੌਣ ਲੱਗਿਆਂ ਨਾਈਟ ਸੂਟ ਪਾਉਣ ਲਈ ਕਾਂਤਾ ਆਪਣੇ ਕਮਰੇ ਵਿੱਚ ਗਈ। ਕੁਲਤਾਰ ਅੱਜ ਕਾਮਦੇਵ ਦੇ ਛਿਕੰਜੇ ਵਿਚ ਪੂਰੀ ਤਰ੍ਹਾਂ ਜਕੜਿਆ ਸੀ। ਉਸ ਨੇ ਉਸ ਦੇ ਮਗਰੇ ਜਾ ਕੇ ਉਸ ਹੱਥੋਂ ਸੂਟ ਫੜ ਲਿਆ ਤੇ ਕਿਹਾ, "ਅੱਜ ਤੇਰਾ ਹੀ ਬਿਸਤਰਾ ਗਰਮ ਕਰਦੇ ਆਂ।"

ਉਹ ਤਾਂ ਜਿਵੇਂ ਤਿਆਰ ਹੀ ਸੀ ਦੋਵੇਂ ਉਸ ਦੀ ਮੰਜੀ ਤੇ ਡਿੱਗ ਪਏ। ਅੱਜ ਤਾਂ ਬਾਬੇ ਆਦਮ ਦੀ ਔਲਾਦ, ਆਦਮ-ਹਵਾ ਦੇ ਕਪੜਿਆਂ ਵਿਚ ਸਨ। ਦੇਰ ਰਾਤ ਤੱਕ ਖੁਲ੍ਹ ਖੇਡ ਚਲਦੀ ਰਹੀ, ਤਨ ਮਚਲਦੇ ਰਹੇ, ਮਨਮਰਜੀ ਦਾ ਹੁੰਗਾਰਾ ਭਰਦੇ ਰਹੇ।

"ਤੂੰ ਆਪਣੇ ਜਾਲ ਵਿੱਚ ਮੈਨੂੰ ਫਸਾ ਹੀ ਲਿਆ ਏ।" "ਮੈਂ ਫਸਾਇਆ ਏ, ਮਾਸਟਰ ਜੀ ! ਮੈਂ ਤਾਂ ਪਤਾ ਨਹੀਂ ਕਿੰਨਾ ਚਿਰ ਤੜਪੀ ਆਂ। ਨਾਲੇ ਖ਼ਰਬੂਜ਼ਾ ਛੁਰੀ ਤੇ ਡਿੱਗੇ ਜਾਂ ਛੁਰੀ ਖ਼ਰਬੂਜ਼ੇ ਤੇ ਨੁਕਸਾਨ ਖ਼ਰਬੂਜ਼ੇ ਦਾ ਹੀ ਹੋਣਾ ਹੈ।"

"ਹਾਂ ਪਰ ਕਾਂਤਾ ਇਹ ਵੀ ਨਾ ਭੁੱਲ ਕਿ ਖ਼ਰਬੂਜ਼ਾ ਮੇਲ ਏ, ਪੁਲਿੰਗ। ਗੁਰੂ ਗੋਬਿੰਦ ਸਿੰਘ ਨੇ ਔਰਤਾਂ ਦੇ 404 ਚਰਿੱਤਰ ਲਿਖੇ ਨੇ ਕੌਣ ਬਚ ਸਕਦੇ ਏ ਉਹਨਾਂ ਦੀ ਮਾਰ ਤੋਂ !"

"ਕਾਂਤਾ ਅੱਜੇ ਛੁਰੀ ਖ਼ਰਬੂਜ਼ੇ 'ਤੇ ਅਟਕੀ ਹੋਈ ਸੀ ਜਦ ਸਮਝ ਆਈ ਤਾਂ ਉਸ ਦੀ ਹਿੱਕ ਤੇ ਮੁੱਕੀਆਂ ਮਾਰ ਮਾਰ ਕੇ ਕਹਿਣ ਲੱਗੀ, "ਬੜੇ ਚਲਾਕ ਜੇ।" ਇਕ ਵਾਰ ਫਿਰ ਦੋਵੇਂ ਇੱਕ ਦੂਜੇ ਦੀਆਂ ਬਾਹਵਾਂ ਵਿੱਚ ਝੂਲ ਗਏ ਤੇ ਸੌਂ ਗਏ।

ਕਈ ਰਾਤਾਂ ਉਹ ਰੰਗ-ਰਲੀਆਂ ਮਨਾਉਂਦੇ ਰਹੇ।

ਫਿਰ ਕੁਲਤਾਰ ਵਿਆਹ ਤੇ ਗਿਆ। ਉਸ ਰਾਤ ਵਿਆਹ ਵਾਲੇ ਘਰ ਖ਼ੂਬ ਗਹਿਮਾ ਗਹਿਮੀ ਸੀ। ਕੁੜੀਆਂ ਰੋਟੀ ਟੁੱਕ ਬਾਅਦ ਇਕ ਢੋਲਕੀ ਲੈ ਆਈਆਂ ਤੇ ਨੱਚਣ ਦਾ ਮਹੌਲ ਬਣ ਗਿਆ। ਉਹ ਰੰਗ ਵਿੱਚ ਗਿੱਧਾ ਪਾ ਰਹੀਆਂ ਸਨ ਤੇ ਇੱਕ ਤੋਂ ਇੱਕ ਚੜ੍ਹਦੀਆਂ ਬੋਲੀਆਂ ਪਾ ਰਹੀਆਂ ਸਨ। ਕੁਝ ਬੋਲੀਆਂ ਖੁਲ੍ਹੀਆਂ ਡੁਲ੍ਹੀਆਂ

ਸਨ। ਕੁਝ ਸਹੁਰਿਆਂ ਨੂੰ ਛੁਟਿਆਉਣ ਤੇ ਪੇਕਿਆਂ ਨੂੰ ਵਡਿਆਉਣ ਤੇ ਉਹਨਾਂ ਨਾਲ ਅਪਣਤ ਤੇ ਮੋਹ ਪਿਆਰ ਦਰਸਾਉਣ ਵਾਲੀਆਂ ਸਨ। ਇੰਜ ਉਹ ਆਪਣਾਂ ਗੁਭ-ਗੁਲ੍ਹਾਟ ਕਢਦੀਆਂ ਤੇ ਕਥਾਰਸਿਜ਼ ਕਰਦੀਆਂ।

ਇੱਕ ਨੇ ਬੋਲੀ ਪਾਈ :

ਸੁਣ ਨੀ ਸੱਸੇ ਬੇਇਅਤਬਾਰੀਏ,
ਵਾਰ ਵਾਰ ਸਮਝਾਵਾਂ,
ਜਿਹੜੀ ਤੇਰੀ ਸੇਰ ਪੰਜੀਰੀ
ਵਿਹੜੇ ਵਿੱਚ ਖਿੰਡਾਵਾਂ,
ਜਿਹੜਾ ਤੇਰਾ ਲੀਰ ਪਰਾਂਦਾ,
ਸਣੇ ਸੰਧੂਰ ਅੱਗ ਲਾਵਾਂ,
ਗਾਲ੍ਹ ਭਰਾਵਾਂ ਦੀ
ਮੈਂ ਨਾ ਮੁੜ ਮੁੜ ਖਾਵਾਂ।

ਬੋਲੀਆਂ ਸੁਣ ਕੇ ਬੰਦੇ ਮੁਸਕਰਾ ਪਏ ਪਰ ਜਸਜੀਤ "ਹੂੰਅ" ਕਹਿੰਦੀ ਗੰਭੀਰ ਹੋ ਕੇ ਸੋਚਣ ਲਗੀ, "ਕਿਹੜੇ ਭਰਾਵਾਂ ਦੀ, ਜਿਹੜੇ ਭੈਣਾਂ ਦਾ ਘਰ ਪੱਟਦੇ ਹਨ।"

ਫਿਰ ਸੋਚਦੀ ਉਸ ਦੀ ਸੱਸ ਤਾਂ ਬਹੁਤ ਚੰਗੀ ਸੀ ਉਸ ਦਾ ਕਿਸੇ ਨੂੰ ਗਾਲ੍ਹ ਕਢਣਾ ਤਾਂ ਕਿਤੇ ਉਹ ਕਿਸੇ ਨੂੰ ਮੰਦਾ ਫਿੱਕਾ ਬੋਲਦੀ ਵੀ ਨਹੀਂ ਸੀ।

ਵਿਆਹ ਦੀਆਂ, ਖ਼ੁਸ਼ੀਆਂ ਵਿੱਚ ਸ਼ਰੀਕ ਹੋ ਕੇ, ਕੁਲਤਾਰ ਪਰਵਾਰ ਨੂੰ ਲੈ ਕੇ ਵਾਪਸ ਆਇਆ ਤਾਂ ਜਸਜੀਤ ਨੇ ਕਾਂਤਾ ਨੂੰ ਪੁੱਛਿਆ, "ਪਿੱਛੋਂ ਖ਼ੂਬ ਪੜ੍ਹਾਈਆਂ ਕੀਤੀਆਂ ?" ਹਾਂ ਦੇਰ ਤੱਕ ਜਦ ਥਕਵਾ ਸੌਂ ਜਾਣਾ, ਹੁਣ ਨਹੀਂ ਮੈਂ ਕਿਤੇ ਫੇਲ੍ਹ ਹੁੰਦੀ, ਇਹਨਾਂ ਦੀ ਪੜ੍ਹਾਈ ਹੋਈ।" ਕਹਿੰਦਿਆਂ ਉਸ ਦੀਆਂ ਅੱਖਾਂ ਵਿੱਚ ਸ਼ਰਾਰਤ ਸੀ। ਉਸ ਨੇ ਚੁਪਕੇ ਜਿਹੇ ਨਾਲ ਖੜੇ ਕੁਲਤਾਰ ਦੇ ਹੱਥ ਤੇ ਚੂੰਢੀ ਵੱਢੀ ਤੇ ਉਸ ਨੇ ਉਸ ਦੇ ਪਿੱਛੇ।

## 13

ਜੈਮਲ ਸਿੰਘ ਦੇ ਹਿਸਾਰ ਦੇ ਘਰ ਦਾ ਕਿਰਾਇਆ ਭਰਾਵਾਂ ਲਈ ਭਾਰ ਹੀ ਸੀ ਸੋ ਉਹਨਾਂ ਦੋਹਾਂ ਨੇ ਪਿਤਾ ਦੀ ਵਸੀਅਤ ਅਨੁਸਾਰ ਘਰ ਵੰਡ ਕੇ ਵੇਚ ਦਿੱਤਾ। ਭੈਣਾਂ ਨੂੰ ਕੋਈ ਉਜਰ ਨਹੀਂ ਸੀ। ਦੋਵੇਂ ਬਣਦੇ ਪੈਸੇ ਲੈ ਕੇ ਬਲਵੰਤ ਸਿੰਘ ਨੂੰ ਬੜੇ ਪਿਆਰ ਨਾਲ ਮਿਲ ਕੇ ਇਹ ਕਹਿ ਕੇ ਚਲੇ ਗਏ, "ਭਾਊ ਜੀ ! ਹੁਣ ਜਦੋਂ ਸਦੋਗੇ ਤੁਹਾਨੂੰ ਮਿਲਣ ਆਵਾਂਗੇ।"

ਜਸਬੀਰ ਦੀ ਸੈਂਟਰਲ ਗੌਰਮਿੰਟ ਵਿੱਚ ਨੌਕਰੀ ਲਗ ਗਈ। ਉਸ ਨੂੰ ਰੇਲਵੇ ਮਹਿਕਮਾ ਮਿਲਿਆ।

"ਹੁਣ ਫਿਰ ਸਾਨੂੰ ਸੈਰ ਕਰਾ ਦੇ ਦੇਸ ਦੀ, ਰਿਆਇਤੀ ਟਿਕਟਾਂ ਤੇ ਇਹੀ

ਪਾਰਟੀ ਦੇ ਦੇ ਹੋਰ ਨਹੀਂ ਮੰਗਦਾ," ਕੁਲਤਾਰ ਨੇ ਕਿਹਾ। ਸੱਤੇ ਨੂੰ ਦੱਸਿਆ ਤਾਂ ਉਹ ਖ਼ੁਸ਼ ਸੀ ਕਿ ਆਂਟੀ ਦਾ ਗੱਡੀ ਦਾ ਕਿਰਾਇਆ ਹੀ ਨਹੀਂ ਲੱਗਣਾ।

ਉਸ ਦੀ ਸਾਰੇ ਦਿਨ ਦੀ ਨੌਕਰੀ ਸੀ ਪਰ ਘਰੋਂ ਸਿੱਧੀ ਬੱਸ ਹੋਣ ਕਰਕੇ ਅਰਾਮ ਸੀ। ਉਸ ਦੀ ਸ਼ਨਿਚਰਵਾਰ ਦੀ ਛੁੱਟੀ ਹੁੰਦੀ ਸੀ। ਉਹ ਕਈ ਵਾਰ ਵਿਕਾਸ ਪੁਰੀ ਆ ਜਾਂਦੀ। ਪਹਿਲਾਂ ਜੀਜਾ ਸਾਲੀ ਮੌਜ ਮਸਤੀ ਕਰਦੇ ਰਹਿੰਦੇ। ਫਿਰ ਬਾਕੀਆਂ ਦੇ ਆਉਣ ਤੇ ਉਹ ਕੱਪੜੇ ਠੀਕ ਕਰਕੇ ਬੈਠ ਜਾਂਦੀ ਜਿਵੇਂ ਕੁਝ ਹੋਇਆ ਹੀ ਨਹੀਂ।

ਕਾਂਤਾ ਤੇ ਕੁਲਤਾਰ ਦਾ ਹੁਣ ਦਾਅ ਘੱਟ ਹੀ ਲਗਦਾ ਸੀ। ਕਦੀ ਬੱਚੇ ਘਰ ਹੁੰਦੇ ਕਦੀ ਜਸਜੀਤ। ਪਰ ਪੜ੍ਹਨ ਲਈ ਬੈਠੇ ਉਹ ਰਜਾਈ ਅੰਦਰ ਹੱਥ ਪਾ ਕੇ ਇੱਕ ਦੂਜੇ ਨੂੰ ਉਕਸਾਉਂਦੇ ਰਹਿੰਦੇ ਤੇ ਉਲਾਂਭਾ ਦਿੰਦੇ ਕਹਿੰਦੇ, "ਤਰਸਾ ਨਾ।" ਫਿਰ ਵੀ ਕੁਝ ਦਾਅ ਲੱਗ ਜਾਂਦਾ। ਛੇੜ-ਛਾੜ ਤਾਂ ਕਰਦੇ ਹੀ ਸੀ।

ਇਲੈਕਸ਼ਨ ਦੇ ਦਿਨ ਸਨ। ਬਾਕੀ ਕਲਰਕਾਂ ਵਾਂਗ ਜਸਜੀਤ ਦੀ ਵੀ ਦੂਰ ਦਫ਼ਤਰ ਵਿੱਚ ਡਿਊਟੀ ਲੱਗ ਗਈ। ਮਗਰੋਂ ਛਿਕਾ ਟੁੱਟਾ ਬਿੱਲੀ ਦੇ ਭਾਗੀਂ।

ਜਦ ਆਉਂਦੀ, ਜਗਮੋਹਨੀ ਦੀ ਕਾਂ ਅੱਖ ਉਹਨਾਂ ਤੇ ਰਹਿੰਦੀ। ਪਰ ਕਿਸੇ ਐਸੀ ਹਰਕਤ ਦੀ ਉਸ ਨੂੰ ਭਿਣਕ ਨਾ ਪੈਂਦੀ ਜਿਸ ਤੋਂ ਸ਼ਕ ਹੋਵੇ। ਫੇਰ ਵੀ ਉਹ ਜਸਜੀਤ ਨੂੰ ਕਹਿੰਦੀ, "ਭੈਣ ਭਾਵੇਂ ਤੈਨੂੰ ਗੁੱਸਾ ਲੱਗੇ। ਪਰ ਇੱਕ ਗੱਲ ਕਹਾਂ ? "ਕਹਿ" ਬ੍ਰੀਰੋ ਦੀ ਵਧੀਆ ਨੌਕਰੀ ਲੱਗ ਗਈ ਏ ਹੁਣ ਕੋਈ ਸੋਹਣਾ ਜਿਹਾ ਨੌਕਰੀ ਕਰਦਾ ਮੁੰਡਾ ਲੱਭ ਕੇ ਉਸ ਦਾ ਵਿਆਹ ਕਰ ਦੇ।"

"ਜਗਮੋਹਨੀ ਤੂੰ ਹੀ ਦੱਸ ਅਸੀਂ ਤਾਂ ਲਗੇ ਹੋਏ ਹਾਂ, ਹਾਂ ਸੱਚ ਕਾਂਤਾ ਵਾਸਤੇ ਵੀ ਦੱਸ ਪਾਈਂ, ਪਿੱਛੇ ਜਿਹੇ ਇਸਦੀ ਮਾਂ ਆਈ ਸੀ ਤੇ ਕਹਿ ਗਈ ਸੀ ਕਿ ਉਹ ਵੀ ਗੰਗਾ ਨ੍ਹਾ ਲਏ।"

ਸੁਣ ਕੇ ਕਾਂਤਾ ਦੂਰ ਚਲੀ ਗਈ। ਪਰ ਸੱਚ ਸੀ, ਨਾ ਕੋਈ ਮੁੰਡਾ ਕਾਂਤਾ ਨੂੰ ਪਸੰਦ ਆਉਂਦਾ ਸੀ, ਨਾ ਜਸਬੀਰ ਨੂੰ। ਉਹਨਾਂ ਦੇ ਨਖਰੇ ਹੀ ਨਹੀਂ ਸਨ ਮਾਣ। ਉਹ ਹਰ ਇੱਕ ਦੇ ਨੁਕਸ ਕੱਢਦੀਆਂ ਸਨ। ਜਸਜੀਤ ਇੱਕ ਦਿਨ ਵਿਹਲ ਹੋਣ ਕਰਕੇ ਬੱਚਿਆਂ ਨਾਲ ਮਾਪਿਆਂ ਨੂੰ ਮਿਲਣ ਗਈ ਤਾ ਉਸ ਦੀ ਮਾਂ ਪਰੇਸ਼ਾਨ ਬੈਠੀ ਸੀ। ਸੰਤ ਸਿੰਘ ਵੀ ਉਦਾਸ ਸੀ। ਜਸਬੀਰ ਅਜੇ ਆਈ ਨਹੀਂ ਸੀ। ਉਸ ਨੇ ਕਾਰਨ ਪੁੱਛਿਆ ਤਾਂ ਗੁਰਬਚਨ ਕੌਰ ਨੇ ਕਿਹਾ, "ਤੇਰੇ ਭਰਾਵਾਂ ਨੂੰ ਝੁਰਦੇ ਪਏ ਆਂ। ਇੱਕ ਦੋ ਥਾਂ ਤੇ ਬ੍ਰੀਰੋ ਦੀ ਗੱਲ ਚਲਾਈ, ਇਹ ਵੀ ਰਾਜ਼ੀ ਹੋ ਗਈ ਪਰ ਵਿਚੋਲੇ ਨੇ ਦੱਸਿਆ ਤੁਹਾਡਾ ਕੋਈ ਭਾਨੀ ਮਾਰ ਗਿਆ ਹੈ। ਅਸਾਂ ਪਤਾ ਕੀਤਾ ਇੱਕ ਥਾਂ ਵੱਡਾ ਗਿਆ ਸੀ ਗੁਰਦੇਵ ਤੇ ਦੂਜੇ ਮੁੰਡੇ ਨੂੰ ਸੁਰਿੰਦਰ ਮਿਲਿਆ ਸੀ।"

"ਕਿਉਂ ਕਰਦੇ ਨੇ ਏਦਾਂ ?"

"ਕਿਉਂ ਕੀ ਭਾਪੇ ਤੇਰੇ ਨਾਲ ਜੰਬਾ ਬੰਨ੍ਹੀ ਬੈਠੇ ਨੇ," ਕਹਿੰਦੇ ਨੇ "ਵਿਆਹ ਕੇ ਵਿਖਾਓ ਬ੍ਰੀਰੋ ਨੂੰ।"

"ਮੇਰਾ ਵੀ ਘਰ ਪਾੜਨ ਦਾ ਇਹਨਾਂ ਪੂਰਾ ਤਾਣ ਲਾਇਆ ਰਾਹੂ ਕੇਤੂ ਦੀ ਜੋੜੀ ਨੇ। ਇਹ ਤਾਂ ਇਹਨਾਂ ਦੀ ਪਿੱਠ ਸੁਣਦੀ ਏ ਨਹੀਂ ਤਾਂ ਮੇਰਾ ਕੋਈ ਹਾਲ ਹੁੰਦਾ।"

"ਹੁਣ ਠੀਕ ਏ।"

"ਬਿਲਕੁਲ ਠੀਕ ਏ, ਖ਼ੁਸ਼ ਨੇ, ਉਂਜ ਭਾਬੀ ਜੀ ਚੌਂਕੇ ਦੇ ਭਾਂਡੇ ਠਹਿਕਣ ਤਾਂ ਸੁੱਟ ਥੋੜ੍ਹਾ ਦੇਣੇ ਨੇ, ਇਹ ਤਾਂ ਘਰ ਏ।"

"ਹੁਣ ਦੱਸ ਕੀ ਕਰੀਏ ? ਭਾਪਾ ਜੀ ਤੇਰਿਆਂ ਦਾ ਬੁਰਾ ਹਾਲ ਏ, ਬ੍ਰੀਰੋ ਵੀ ਖਿੱਝੀ-ਖਿੱਝੀ ਰਹਿੰਦੀ ਏ।"

"ਰੱਬ ਹੀ ਸਾਡੇ ਕਾਜ ਸਵਾਰੇ, ਲੱਗੇ ਰਹੀਏ ਭਾਪਾ ਜੀ ਮਨ ਦੁਖੀ ਨਾ ਕਰੋ। ਅਸੀਂ ਤੁਹਾਡੇ ਨਾਲ ਹਾਂ, ਪਿੱਛੇ ਨਹੀਂ ਹਟਦੇ।"

"ਕੁੜੀਏ ਤੁਹਾਡਾ ਆਸਰਾ ਏ। ਮੈਂ ਰਿਟਾਇਰ ਹਾਂ, ਤੈਨੂੰ ਪਤਾ ਹੈ ਰਿਟਾਇਰ ਲਈ ਬੱਚੇ ਵਿਆਹੁਣੇ ਕਿੰਨੇ ਔਖੇ ਨੇ..." ਅਜੇ ਸੰਤ ਸਿੰਘ ਗੱਲ ਕਰ ਰਿਹਾ ਸੀ ਕਿ ਜਸਬੀਰ ਵੀ ਦਫਤਰੋਂ ਆ ਗਈ। ਉਸ ਨੇ ਆਖ਼ਰੀ ਗੱਲ ਸੁਣ ਲਈ ਤੇ ਗੁੱਸੇ ਵਿੱਚ ਕਿਹਾ,

"ਕੀ ਔਖ ਏ, ਭਾਪਾ ਜੀ ਤੁਸੀਂ ਫਿਕਰ ਨਾ ਕਰੋ ਵਧ ਤੋਂ ਵਧ ਵਿਆਹ ਹੀ ਨਹੀਂ ਨਾ ਹੋਵੇਗਾ। ਤੁਸੀਂ ਰੋਟੀ ਜੋਗਾ ਕਰ ਦਿੱਤਾ ਏ, ਭੁੱਖੀ ਨਹੀਂ ਮਰਦੀ।"

"ਨਹੀਂ; ਬ੍ਰੀਰੋ ਇੰਜ ਨਹੀਂ, ਧੀਰਜ ਰੱਖ ਗੁੱਸਾ ਨਹੀਂ, ਹੱਲ ਸੋਚੀਏ।" ਕਹਿੰਦਿਆਂ ਜਸਜੀਤ ਨੇ ਸੋਚਿਆ, ਚੰਗਾ ਏ ਉਹ ਨਾਲ ਨਹੀਂ ਆਏ, ਪੜਦਾ ਬਣਿਆ ਰਹੇਗਾ। ਕਾਂਤਾ ਰੋਟੀ ਪਕਾ ਹੀ ਦੇਵੇਗੀ ਉਹ ਪੜ੍ਹਨ ਪੜ੍ਹਾਉਣ ਦੇ ਆਹਰੇ ਲਗੇ ਰਹਿਣਗੇ। ਮੈਂ ਕਹਿ ਹੀ ਆਈ ਸਾਂ ਸ਼ਾਇਦ ਦੇਰ ਹੋ ਜਾਏ।

"ਨਹੀਂ ਭੈਣ ਗੁੱਸਾ ਨਾ ਆਏ। ਕੀ ਸੇਵਾ ਕਰਦੇ ਨੇ ਮਾਪਿਆਂ ਦੀ। ਛੋਟੀ ਆਂ ਮੇਰੀ ਕਿੰਨੀ ਸੁੱਖ ਮੰਗਦੇ ਨੇ। ਤੁਸੀਂ ਮਦਦ ਕਰੋ ਤਾਂ ਬੁੜ-ਬੁੜ ਕਰਦੇ ਨੇ। ਹੋਰਾਂ ਦੇ ਵੀ ਭਰਾ ਨੇ," ਕਹਿੰਦੀ ਕਹਿੰਦੀ ਉਹ ਰੋ ਪਈ।

ਜਸਜੀਤ ਉਠੀ ਉਸ ਨੂੰ ਗਲ ਨਾਲ ਲਾਇਆ ਤੇ ਕਿਹਾ "ਆ ਰੋਟੀ ਪਕਾਈਏ, ਮੈਂ ਘਰ ਵੀ ਜਾਣਾ ਹੈ ਹਨੇਰਾ ਹੋ ਰਿਹਾ ਏ।"

ਜੱਸਾ ਤੇ ਮੰਨੋ ਉਜ ਤਾਂ ਗਲੀ ਵਿਚ ਖੇਡ ਰਹੇ ਸਨ ਪਰ ਕਈ ਵਾਰ ਅੰਦਰ ਆ ਕੇ ਕਹਿ ਗਏ ਸਨ, "ਮੰਮੀ ਘਰ ਚਲੋ ਛੇਤੀ ਅਸਾਂ ਹੋਮ ਵਰਕ ਵੀ ਕਰਨਾਂ ਏ।"

"ਚਲਨੇ ਆਂ, ਕਲ੍ਹ ਛੁੱਟੀ ਏ ਕਲ੍ਹ ਕਰਾ ਦਿਆਂਗੀ ਹੋਮ ਵਰਕ।"

ਰੋਟੀ ਪਾਣੀ ਕਰਦਿਆਂ ਵੀ ਬ੍ਰੀਰੋ ਦਾ ਗੁੱਸਾ ਮੱਠਾ ਨਹੀਂ ਸੀ ਹੋਇਆ। ਫਿਰ ਉਬਾਲ ਜਿਹਾ ਉਠਿਆ ਤਾਂ ਉਸ ਕਿਹਾ, "ਆਪ ਕਿਤੇ ਤੁਰਦੇ ਨਹੀਂ, ਜੀਜਾ ਜੀ ਨਾਲ ਤੁਰਨ ਤਾਂ ਸੌ-ਸੌ ਗੱਲਾਂ ਕਰਦੇ ਨੇ।"

ਗੁਰਬਚਨ ਕੌਰ ਨੇ ਉਸ ਦੇ ਸਿਰ ਤੇ ਹੱਥ ਫੇਰਿਆ "ਨਾ ਇੰਜ ਨਹੀਂ; ਅਸੀਂ ਅਜੇ ਬੈਠੇ ਹਾਂ ਮਰ ਤਾਂ ਨਹੀਂ ਗਏ। ਤੂੰ ਕਾਹਦਾ ਫਿਕਰ ਕਰਦੀ ਏ ? ਫਿਰ ਵੀ ਭਰਾ ਨੇ ਤੇਰੇ।"

"ਫੂਕਣੇ ਨੇ ਐਹੋ ਜਿਹੇ ਭਰਾ।"

ਜਸਜੀਤ ਵੀ ਉਸਦਾ ਧਿਆਨ ਬਦਲਣ ਵਾਸਤੇ ਭਾਬੀ ਜੀ ਨੂੰ ਪੁੱਛ ਕੇ ਉਸ ਨੂੰ ਵੀ ਵਿਕਾਸ ਪੁਰੀ ਆਪਣੇ ਘਰ ਲੈ ਗਈ। "ਅੱਜ ਇੱਕ ਦੀ ਥਾਂ ਦੋ ਅਫਸਰਾਨੀਆਂ, ਰੱਬ ਸੁੱਖ ਰੱਖੇ," ਕੁਲਤਾਰ ਨੇ ਗੇਟ ਖੋਲ੍ਹਦਿਆਂ ਕਿਹਾ।

ਉਹ ਜੀਜਾ ਜੀ ਨੂੰ ਸਤਿ ਸ੍ਰੀ ਅਕਾਲ ਬੁਲਾ ਕੇ ਮਸਨੂਹੀ ਹਾਸਾ ਹੱਸ ਕੇ ਅੰਦਰ

ਵੜੀ। ਕੁਲਤਾਰ ਨੇ ਲੱਥੇ ਚਿਹਰੇ ਵੇਖ ਕੇ ਜਸਜੀਤ ਨੂੰ ਇਸ਼ਾਰਾ ਕੀਤਾ ਕਿ ਕੀ ਗੱਲ। ਉਸ ਨੇ ਇਸ਼ਾਰੇ ਵਿੱਚ ਕਿਹਾ ਦਸਾਂਗੀ, ਕੁਝ ਨਹੀਂ।

ਬੱਚਿਆਂ ਨੂੰ ਸੁਆ ਕੇ ਉਹ ਆਪਣੇ ਕਮਰੇ ਨੂੰ ਗਏ ਜਸਬੀਰ ਲਈ ਵੀ ਓਥੇ ਹੀ ਮੰਜੀ ਡਾਹ ਦਿੱਤੀ ਗਈ ਕੁਲਤਾਰ ਵਾਲੇ ਪਾਸੇ।

ਕਾਂਤਾ ਨੇ ਪੁੱਛ ਕੇ ਦੁੱਧ ਗਰਮ ਕੀਤਾ, ਸਾਰਿਆਂ ਨੇ ਘੁੱਟ-ਘੁੱਟ ਪੀਤਾ, ਜਸਜੀਤ ਨੇ ਹੱਥ ਦੇ ਇਸ਼ਾਰੇ ਨਾਲ ਕਿਹਾ ਚੁੱਪ। ਫਿਰ ਸਭ ਸੌਂ ਗਏ। ਪਿੱਛਲ ਰਾਤ ਜਾਗ ਕੇ ਇਹ ਪੱਕਾ ਕਰਕੇ ਕਿ ਜਸਜੀਤ ਸੁੱਤੀ ਪਈ ਹੈ ਕੁਲਤਾਰ ਨੇ ਆਪਣਾ ਹੱਥ ਜਸਬੀਰ ਵੱਲ ਵਧਾਇਆ ਉਸ ਨੇ ਉਸ ਦਾ ਹੱਥ ਘੁੱਟਿਆ ਪਰ ਅੱਗੋਂ ਹੋਰ ਹੁੰਗਾਰਾ ਨਹੀਂ ਮਿਲਿਆ। ਉਸ ਨੇ ਉਸ ਦੀ ਹਿੱਕ ਵਲ ਹੱਥ ਵਧਾਇਆ ਉਸ ਨੇ ਅੱਜ ਨਹੀਂ ਕਹਿ ਕੇ ਹੱਥ ਪਿਛਾਂਹ ਕਰ ਦਿੱਤਾ। ਉਹ ਸੋਚਣ ਲੱਗਾ ਅਜ ਕੀ ਸੱਪ ਸੁੰਘ ਗਿਆ।

ਕਾਂਤਾ ਲਈ ਕ੍ਰਿਸ਼ਨਾ ਨਗਰ ਰਹਿੰਦਾ, ਬੈਂਕ ਵਿੱਚ ਕੰਮ ਕਰਦਾ, ਮੁੰਡਾ ਮਾਪਿਆਂ ਪਸੰਦ ਕੀਤਾ। ਉਂਜ ਰਿਸ਼ਤੇਦਾਰੀ ਵਿਚ ਦੂਰੋਂ ਉਸ ਦੀ ਮਾਂ ਦਾ ਭਰਾ ਸੀ। ਉਹਨਾਂ ਵਿੱਚ ਇੰਜ ਹੋ ਜਾਂਦਾ ਹੈ। ਦੋਵੇਂ ਇੱਕ ਦੂਜੇ ਨੂੰ ਮਿਲ ਕੇ ਖ਼ੁਸ਼ ਹੋਏ। ਵਿਆਹ ਦਾ ਪ੍ਰਬੰਧ ਵੀ ਦਿੱਲੀ ਹੀ ਸੀ। ਵਿਆਹ ਤੋਂ ਹਫਤਾ ਪਹਿਲਾਂ ਛੁਟੀਆਂ ਲੈ ਕੇ ਕਾਂਤਾ ਮਾਪਿਆਂ ਕੋਲ ਪਟਿਆਲੇ ਚਲੀ ਗਈ ਉਂਜ ਲੀੜੇ ਕੱਪੜੇ ਗਹਿਣੇ ਖ਼ਰੀਦਣ ਲਈ ਉਹ ਪਹਿਲਾਂ ਵੀ ਜਾਂਦੀ ਰਹੀ ਸੀ।

"ਹੁਣ ਫਿਰ ਪੜ੍ਹਾਈ ?" ਜਾਣ ਤੋਂ ਪਹਿਲੀ ਰਾਤ ਕੁਲਤਾਰ ਨੇ ਪੁੱਛਿਆ।

"ਜਿਵੇਂ ਕਹਿਣਗੇ।" "ਹੁਣ ਕਿਵੇਂ ਤੇ ਕਦੋਂ ਮਿਲਾਂਗੇ ?"

"ਵੇਖੋ ਹੈ ਤਾਂ ਮੁਸ਼ਕਲ।"

ਸਿਆਲ ਜਾ ਰਿਹਾ ਸੀ ਜਸਜੀਤ ਸਣੇ ਸਭ ਸੁੱਤੇ ਪਏ ਸਨ ਘੂਕ। ਉਸ ਰਾਤ ਨੂੰ ਉਹਨਾਂ ਦੇਰ ਤੱਕ ਮਨਾਇਆ। ਬਾਹਰ ਗੁਸਲਖਾਨੇ ਵਿਚ ਜਾਂਦੇ ਕੁਲਤਾਰ ਨੂੰ ਜਸਜੀਤ ਨੇ ਕਿਹਾ, "ਸੌਣਾ ਨਹੀਂ ?" "ਬਸ ਆ ਰਿਹਾਂ, ਆਖ਼ਰੀ ਚੈਪਟਰ ਸਮਝਾਉਣਾ ਸੀ ਸਮਝਾ ਦਿੱਤਾ।"

ਉਹ ਗੁਸਲਖਾਨੇ ਵਿੱਚੋਂ ਬਾਹਰ ਆਇਆ, ਹੱਥ ਧੋਤੇ, ਕਾਂਤਾ ਨੂੰ ਸੱਦਿਆ। ਉਸ ਦੀ ਹਿੱਕ ਉੱਤੇ ਹੱਥ ਪੂੰਝੇ, ਉਸ ਨੂੰ ਹੋਰ ਨੇੜੇ ਕਰਕੇ ਹੋਠਾਂ ਤੇ ਦਸਤਕ ਦਿੱਤੀ, ਉਸ ਦਾ ਮੂੰਹ ਜੂਠਾ ਕੀਤਾ ਤਾਂ ਉਹ ਮੁਸਕਰਾਉਂਦੀ ਮੂੰਹ ਪੂੰਝ ਉਸ ਨੂੰ ਚੂੰਢੀ ਵੱਢ ਚਲਦੀ ਬਣੀ ਤੇ ਕੁਲਤਾਰ ਜਸਜੀਤ ਦੀ ਰਜਾਈ ਵਿੱਚ ਜਾ ਵੜਿਆ। ਉਹ ਨੇੜੇ ਢੁਕਦੀ, ਮੁਸਕਰਾਉਂਦੀ ਕਹਿਣ ਲਗੀ, "ਹਟੋ ਪਰੇ ਸੌਣ ਵੀ ਦਿਓ।"

ਕਰਮ ਸਿੰਘ ਨੇ ਹਿੰਮਤ ਕੀਤੀ ਇਕ ਮੁੰਡੇ ਦੀ ਦੱਸ ਪਾਈ ਜਿਹੜਾ ਦਿੱਲੀ ਯੂਨੀਵਰਸਿਟੀ ਵਿਚ ਕਲਰਕ ਸੀ ਤੇ ਨਾਲ ਹੀ ਕਿਹਾ, "ਭਰਾ ਜੀ ! ਆਪ ਵੀ ਪੁਣ ਛਾਣ ਕਰ ਲਓ।"

"ਉਸ ਅਗੋਂ ਕਿਹਾ ਨਹੀਂ ਕਰਮ ਸਿੰਘ ਤੂੰ ਵੀ ਬੱਚੇ ਵਿਆਹੇ ਨੇ ਤੇਰੀ ਵੀ ਧੀ ਏ ਮਾੜਾ ਥੋੜ੍ਹਾ ਕਰੇਂਗਾ। ਡਰ ਤਾਂ ਤੇਰੇ ਭਤੀਜਿਆਂ ਦਾ ਏ।" ਸੰਤ ਸਿੰਘ ਨੇ ਅੱਜ ਦਿਲ ਦੀ ਗੱਲ ਕਰ ਦਿੱਤੀ।

"ਉਹ ਤੁਹਾਡਾ ਘਰ ਦਾ ਮਾਮਲਾ ਏ, ਮੇਰੇ ਮੁੰਡੇ ਜਿਥੇ ਕਹੋਗੇ ਨਾਲ ਖਲੋਣਗੇ।"

ਮੁੰਡੇ ਕੁੜੀ ਨੇ ਪਾਰਕ ਵਿੱਚ ਇੱਕ ਦੂਜੇ ਨੂੰ ਵੇਖ ਲਿਆ। ਹਾਣ ਪਰਵਾਣ ਸੀ। ਕੁਝ ਗੱਲ ਬਾਤ ਵੀ ਹੋਈ। ਗੱਲ ਤੋੜ ਚੜ੍ਹ ਗਈ।

ਉਹਨਾਂ ਨੇ ਰਾਹੂ ਕੇਤੂ ਤੋਂ ਡਰਦਿਆਂ ਵਿਆਹ ਵੀ ਛੇਤੀ ਰੱਖ ਲਿਆ। ਜੇ ਜਸਬੀਰ ਨੇ ਕੋਈ ਗੱਲ ਕਰਨੀ ਚਾਹੀ ਤਾਂ ਜਸਜੀਤ ਨੇ ਕਿਹਾ, "ਵੇਖ, ਬ੍ਰੀਰੋ ਆਪਾਂ ਭਰਾਵਾਂ ਵਲੋਂ ਥੁੜੀਆਂ ਆਂ ਭਰਾਵਾਂ ਦੇ ਹੁੰਦਿਆਂ ਵੀ। ਠੀਕ ਠਾਕ ਹੋਣ ਦੇ ਕੰਮ।"

ਦੋਹਾਂ ਨੂੰ ਸੂਹ ਮਿਲ ਗਈ। ਉਹ ਅਪੜੇ ਪਰ ਫੇਰਿਆਂ ਤੋਂ ਬਾਅਦ। ਕੁਲਤਾਰ ਨੇ ਇਸ਼ਾਰੇ ਨਾਲ ਕਿਹਾ, ਰਾਹੂ ਕੇਤੂ। ਜਸਜੀਤ ਨੇ ਮੂੰਹ ਅੱਗੇ ਉਂਗਲ ਕਰਕੇ ਇਸ਼ਾਰਾ ਕੀਤਾ ਚੁੱਪ।

ਕਰਮ ਸਿੰਘ ਇਹ ਕਹਿੰਦਾ ਚਲਾ ਗਿਆ, "ਭਰਾ ਜੀ ਭਰਜਾਈ ਜੀ ਵਧਾਈ ਜੇ ਸਤਿਗੁਰੂ ਨੇ ਕਾਰਜ ਤੋੜ ਚੜ੍ਹਾਇਆ ਏ। ਹੁਣ ਅਸੀਂ ਸ਼ਾਮ ਨੂੰ ਚਾਰ ਵਜੇ ਆਵਾਂਗੇ ਡੋਲੀ ਤੋਰਨ ਵੇਲੇ।" ਉਸ ਨੇ ਆਪਣੇ ਦੋਹਾਂ ਮੁੰਡਿਆਂ ਨੂੰ ਵੀ ਇਸ਼ਾਰਾ ਕੀਤਾ। ਗੁਰਦੇਵ ਸੁਰਿੰਦਰ ਨੇ ਵੇਖਿਆ ਤਾਂ ਸਤੀਂ ਕੱਪੜੀ ਅੱਗ ਲੱਗ ਗਈ। "ਹੂੰ" ਕਹਿੰਦੇ, ਅੰਦਰ ਆਏ ਤੇ ਕਿਹਾ, "ਭਾਪਾ ਜੀ ਸਤਿ ਸ੍ਰੀ ਅਕਾਲ, ਭਾਬੀ ਜੀ ਸਤਿ ਸ੍ਰੀ ਅਕਾਲ, ਬ੍ਰੀਰੋ ਨੂੰ ਪਿਆਰ ਦਿੱਤਾ ਨਾਲ ਉਹਨਾਂ ਦੀਆਂ ਘਰਵਾਲੀਆਂ ਵੀ ਸਨ। ਵੱਡੀ ਭਰਜਾਈ ਨੇ ਜਸਜੀਤ ਵੱਲ ਵੇਖ ਕੇ ਕਿਹਾ ਸਾਨੂੰ ਕਿਤੇ ਸੱਦਿਆ ਹੀ ਨਹੀਂ। ਕਿਸੇ ਹੋਰ ਕੋਈ ਹੁੰਗਾਰਾ ਨਾ ਭਰਿਆ ਤੇ ਕਿਹਾ ਬੈਠੋ ਚਾਹਪਾਣੀ ਪੀਓ। ਪਰ ਉਹ ਨਿਕਲਦੇ ਹੋਏ। ਜਾਂਦਿਆਂ ਹੋਇਆਂ ਲਾੜੇ ਨੂੰ ਮਿਲ ਕੇ ਗੁਰਦੇਵ ਨੇ ਕਿਹਾ, "ਮੈਂ ਜਸਬੀਰ ਦਾ ਵੱਡਾ ਭਰਾ ਆਂ ਗੁਰਦੇਵ, ਇਹ ਮੈਥੋਂ ਛੋਟਾ ਸੁਰਿੰਦਰ, ਇਹ ਤੇਰੀਆਂ ਭਰਜਾਈਆਂ ਨੇ।" ਉਹ ਉੱਠਣ ਲਗਾ ਤਾਂ ਕਿਹਾ, "ਬੈਠੋ, ਅਸੀਂ ਫਿਰ ਮਿਲਾਂਗੇ।"

ਉਹਨਾਂ ਦੇ ਆਇਆਂ ਲਗਾ ਜਿਵੇਂ ਦੁੱਧ ਵਿਚ ਕਾਂਜੀ ਪੈ ਗਈ ਹੈ। ਉਹਨਾਂ ਦੇ ਜਾਣ ਬਾਅਦ ਸਭ ਨੇ ਸੁਖ ਦਾ ਸਾਹ ਲਿਆ। ਰੋਟੀ ਨੂੰ ਦੋ ਕੁ ਘੰਟੇ ਸਨ ਸੋ ਬਰਾਤੀ ਲੱਤਾਂ ਸਿੱਧੀਆਂ ਕਰਨ ਲੱਗੇ।

## 14

ਜਸਜੀਤ ਪਿਛਲੇ ਪਹਿਰ ਇਕੱਲੀ ਬੈਠੀ ਸੀ ਕੱਤਕ ਦੀ ਧੁੱਪ ਵਿਚ ਜਦੋਂ ਜਗਮੋਹਨੀ ਆਈ ਤੇ ਕਹਿਣ ਲੱਗੀ, "ਲੰਘ ਰਹੀ ਸਾਂ ਸੋਚਿਆ ਭੈਣ ਨੂੰ ਮਿਲ ਆਵਾਂ ਕਈ ਦਿਨ ਹੋ ਗਏ।"

"ਆ ਜਾ ਬੈਠ।"

"ਬੈਠਣਾ ਕੀ ਏ ਭੈਣ ਬੱਸ ਸੱਸ ਦਾ ਬੂਥਾ ਹੀ ਸਿੱਧਾ ਨਹੀਂ ਹੁੰਦਾ। ਇਹ ਵਿਚਾਰੇ ਚੁੱਪ ਨਾ ਮੈਨੂੰ ਕੁਝ ਕਹਿਣ, ਨਾ ਉਸ ਨੂੰ।"

"ਚੰਗਾ ਏ ਜੀਜਾ ਤੇਰਾ ਤਾਂ ਕਦੀ ਚੱਜ ਨਾਲ ਬੋਲਦਾ ਹੀ ਨਹੀਂ।"

"ਕਿਉਂ ਬਹੁਤ ਚੰਗਾ ਸੁਭਾ ਏ ਉਹਨਾਂ ਦਾ ਭੈਣ ਭਾਵੇਂ ਤੈਨੂੰ ਗੁੱਸਾ ਲੱਗੇ। ਤੂੰ ਜੀਜੇ ਨੂੰ ਖ਼ੁਸ਼ ਰੱਖਿਆ ਕਰ।"

"ਬੱਚੇ ਵੱਡੇ ਨੇ।"

"ਲਏ ਵੇਲਾ ਕਢ ਲਉ, ਮੇਰੇ ਵੀ ਤਾਂ ਵੱਡੇ ਹੀ ਨੇ, ਭਾਵੇਂ ਤੈਨੂੰ ਗੁੱਸਾ ਲੱਗੇ ਮੈਂ ਤਾਂ ਧਿਆਨ ਕਰ ਲੈਂਨੀ ਆਂ।"

ਜਗਮੋਹਨੀ ਗੱਲਾਂ ਮਾਰਦੀ ਮਾਰਦੀ ਟਿਕਾਣੇ ਆ ਗਈ। ਉਹ ਕੁਝ ਪੈਸੇ ਮੰਗਣ ਆਈ ਸੀ। ਜਸਜੀਤ ਨੇ ਇਹ ਕਹਿ ਕੇ ਦੇ ਦਿੱਤੇ ਤੇਰੀ ਲੋੜ ਤਾਂ ਪੂਰੀ ਕਰ ਦੇਨੀ ਆਂ ਪਰ ਮੋੜ ਦੇਵੀਂ ਛੇਤੀ ਤੈਨੂੰ ਪਤਾ ਏ ਖ਼ਰਚਿਆਂ ਦਾ।

ਵੱਡਾ ਸੱਤਾ ਡਾਕਟਰੀ ਕਰ ਰਿਹਾ ਸੀ। ਉਸ ਨੂੰ ਦਿੱਲੀ ਹੀ ਦਾਖ਼ਲਾ ਮਿਲ ਗਿਆ। ਉਸ ਦਾ ਹੋਸਟਲ ਵਿਚ ਕਮਰਾ ਸੀ। ਕਈ ਵਾਰ ਓਥੇ ਰਹਿ ਜਾਂਦਾ ਸੀ।

ਮੰਨੋ ਨੇ ਬੀ.ਕਾਮ. ਵਿੱਚ ਦਾਖਲਾ ਲੈ ਲਿਆ ਸੀ ਬਾਅਦ ਵਿਚ ਸੀ.ਏ. ਦੀ ਪੜ੍ਹਾਈ ਦਾ ਇਰਾਦਾ ਸੀ, ਪਰ ਉਹ ਟੈਸਟ ਦੇਂਦੀ ਰਹਿੰਦੀ ਜਿਥੇ ਅਕਾਉਂਟੈਂਟ ਦੀ ਨੌਕਰੀ ਮਿਲ ਜਾਵੇ ਉਸ ਨੇ ਕਰ ਲੈਣੀ ਸੀ। ਜਸਜੀਤ ਨੇ ਵਿਆਹ ਬਾਰੇ ਵੀ ਉਸ ਦਾ ਮਨ ਲੈ ਲਿਆ ਸੀ। ਬੱਸ ਕੋਈ ਖ਼ਾਸ ਇਛਾ ਨਹੀਂ ਸੀ ਕਿਤੇ ਵੀ ਚੰਗੀ ਜਿਹੀ ਥਾਂ ਵੇਖ ਕੇ ਮਾਪੇ ਕਰ ਦੇਂਦੇ ਉਸ ਨੇ ਮਨਜ਼ੂਰ ਕਰ ਲੈਣਾ ਸੀ।

ਬਾਹਰੋਂ ਕੁਲਤਾਰ ਹਫਿਆ-ਹਫਿਆ ਆਇਆ ਛੇਤੀ-ਛੇਤੀ ਸਕੂਟਰ ਖੜਾ ਕੀਤਾ।

"ਬੱਚੇ ਕਿੱਥੇ ਨੇ ?"

ਏਥੇ ਹੀ ਨੇ ਜੱਸਾ ਟਿਊਸ਼ਨ ਪੜ੍ਹਨ ਗਿਆ ਏ। ਮੰਨੋ ਬੱਸ ਆਉਣ ਹੀ ਵਾਲੀ ਏ।"

ਉਹ ਗੇਟ ਤੋਂ ਬਾਹਰ ਵਲ ਝਾਕਣ ਲਗਾ। ਮੰਨੋ ਕਿਤੇ ਦਿਸ ਨਹੀਂ ਸੀ ਰਹੀ। ਉਸ ਜਗਮੋਹਨੀ ਨੂੰ ਕਿਹਾ,

"ਜਾ ਜਗਮੋਹਨੀ ਆਪਣੇ ਘਰ ਜਾ ਧਿਆਨ ਨਾਲ ਜਾਈਂ।"

"ਕੋਈ ਗੱਲ ਦੱਸੋ ?"

"ਕਿਸੇ ਨੇ ਇੰਦਰਾ ਗਾਂਧੀ ਨੂੰ ਗੋਲੀ ਮਾਰ ਦਿੱਤੀ ਏ। ਉਹ ਹਸਪਤਾਲ ਐ, ਮੈਡੀਕਲ ਪਤਾ ਨਹੀਂ ਬਚੇ ਜਾਂ ਨਾ।"

ਜਗਮੋਹਨੀ ਕੁਝ ਪੁੱਛਣਾ ਚਾਹੁੰਦੀ ਸੀ ਪਰ ਚੁੱਪ ਕਰਕੇ ਇਹ ਕਹਿੰਦੀ ਨਿਕਲ ਗਈ, "ਇਹ ਕੀ ਬਣਿਆ ?"

"ਜੇ ਕਿਤੇ ਮੰਨੋ ਦਿਸੇ ਤਾਂ ਛੇਤੀ ਆਉਣ ਲਈ ਕਹੀਂ।" ਜਸਜੀਤ ਕਿਹਾ ਪਰ ਪਤਾ ਨਹੀਂ ਉਸ ਸੁਣਿਆ ਜਾਂ ਨਾ !

ਖ਼ੈਰ ਥੋੜੀ ਦੇਰ ਬਾਅਦ ਦੋਵੇਂ ਬੱਚੇ ਆ ਗਏ। ਪਰ ਵੱਡਾ ਸੱਤਾ ! ਟੀ.ਵੀ. ਲਾਇਆਂ ਕੋਈ ਖ਼ਾਸ ਖ਼ਬਰ ਨਹੀਂ ਸੀ ਆ ਰਹੀ ਪਰ ਨਾਲ ਹੀ ਕਿਹਾ ਜਾ ਰਿਹਾ ਸੀ ਬਚਣ ਦੀ ਆਸ ਘੱਟ ਹੀ ਹੈ।

ਹਨੇਰੇ ਜਿਹੇ ਮਜ਼ਦੂਰਾਂ ਵਾਂਗ ਮੂੰਡਾਸਾ ਮਾਰੀ ਉੱਤੇ ਟੋਪੀ ਪਾਈ ਸਤਪਾਲ ਵੀ ਆ ਗਿਆ। ਉਹ ਘਬਰਾਇਆ ਹੋਇਆ ਸੀ। ਘੁੱਟ ਕੁ ਪਾਣੀ ਪੀ ਕੇ ਉਸ ਕਿਹਾ, "ਮੇਰਾ ਦੋਸਤ ਜੈਨ ਮੈਨੂੰ ਪਾਸੇ ਲੈ ਜਾ ਕੇ ਕਹਿਣ ਲਗਾ ਖ਼ਬਰਾਂ ਤੋਂ ਪਤਾ ਲਗਾ ਏ ਇੰਦਰਾ ਗਾਂਧੀ ਦੇ ਬਾਡੀਗਾਰਡ ਸਰਦਾਰ ਸਨ : ਬੇਅੰਤ ਸਿੰਘ ਤੇ ਸਤਵੰਤ ਸਿੰਘ,

ਉਹਨਾਂ ਹੀ ਗੋਲੀਆਂ ਮਾਰੀਆਂ ਨੇ, ਤੂੰ ਆਹ ਫੜ ਟੋਪੀ ਸਿਰ ਤੇ ਨਾਲੇ ਮੂੰਹ ਤੇ ਆਹ ਡੱਬੀਆਂ ਵਾਲੇ ਖ਼ੇਸ ਦੀ ਬੁੱਕਲ ਮਾਰ ਕੇ ਨਾਈਟ ਸੂਟ ਤੇ ਚੱਪਲਾਂ ਪਾ ਕੇ ਨਿਕਲ ਜਾ।

ਮੈਨੂੰ ਤਿਲਕ ਨਗਰ ਦੀ ਬੱਸ ਮਿਲ ਗਈ। ਡਰਾਈਵਰ ਸਰਦਾਰ ਸੀ। ਉਹ ਨੇ ਹੱਥ ਦੇਂਦਿਆਂ ਬਹਾਦਰ ਸ਼ਾਹ ਮਾਰਗ ਤੇ ਰੋਕੀ। ਕੁਝ ਸਵਾਰੀਆਂ ਚੜ੍ਹਾਈਆਂ ਤੇ ਸ਼ੂਟ ਵੱਟੀ। ਉਹ ਜਿੱਥੇ ਸੁਆਰੀ ਨੇ ਉਤਰਨਾ ਨਾ ਹੁੰਦਾ ਬੱਸ ਨਾ ਰੋਕਦਾ ਆਖ਼ਰੀ ਸੁਆਰੀ ਮੈਂ ਸਾਂ, ਲਾਹ ਕੇ ਸ਼ਾਇਦ ਉਹ ਹਰੀ ਨਗਰ ਡਿਪੋ ਨੂੰ ਮੁੜ ਗਿਆ ਇਸ਼ਾਰਾ ਕਰ ਗਿਆ ਭੱਜ ਜਾ ਮੈਂ ਪੈਦਲ ਕ੍ਰਿਸ਼ਨਾ ਪਾਰਕ ਦੀਆਂ ਗਲੀਆਂ ਵਿਚੋਂ ਵਲ ਫੇਰਾ ਪਾ ਕੇ ਆਇਆ ਹਾਂ। ਸਭ ਸੁੰਨ ਵਰਤੀ ਪਈ ਹੈ।"

"ਭਲਾ ਹੋਵੇ ਉਸ ਡਰਾਈਵਰ ਦਾ," ਕਹਿੰਦਿਆਂ ਜਸਜੀਤ ਨੇ ਉਸ ਦਾ ਸਿਰ ਪਲੋਸਿਆ ਤੇ ਪੀਣ ਨੂੰ ਗਰਮਾ ਗਰਮ ਦੁੱਧ, ਘਿਉ ਪਾ ਕੇ ਲਿਆ ਦਿੱਤਾ।

ਜਸਜੀਤ ਇੰਜ ਬੱਚਿਆਂ ਨੂੰ ਨਾਲ ਲੈ ਕੇ ਬੈਠੀ ਸੀ ਜਿਵੇਂ ਕੁਕੜੀ ਆਪਣੇ ਖੰਭਾਂ ਹੇਠ ਚੂਚੇ ਲੁਕਾ ਲੈਂਦੀ ਹੈ। ਘਰ ਵਿੱਚ ਚੁੱਪ ਜਿਹੀ ਵਰਤ ਗਈ। ਬਾਹਰ ਤੱਕਿਆ ਤਾਂ ਕਿਤੇ ਕੋਈ ਰੇਹੜੀ ਵਾਲਾ ਨਹੀਂ ਸੀ, ਸੜਕ ਸੁੰਨ ਮਸਾਨ ਪਈ ਹੋਈ ਸੀ। ਉਹਨਾਂ ਵੀ ਬੂਹੇ ਬੰਦ ਕਰਕੇ ਅੱਗੇ ਪੜਦੇ ਕਰ ਲਏ। ਬੈਠਕ ਵਿੱਚ ਪਿਆ ਟੈਲੀਫ਼ੂਨ ਵੀ ਚੁੱਪ ਸੀ।

"ਕਰੋ ਕੁਝ ਰੋਟੀ ਦਾ ਆਹਰ ਪਾਹਰ," ਕਹਿੰਦਿਆਂ ਕੁਲਤਾਰ ਨੇ ਚੁੱਪ ਤੋੜੀ।

"ਕਰਨੇ ਆਂ," ਜਸਜੀਤ ਬੋਲੀ, "ਟੈਲੀਵਿਯਨ ਤਾ ਲਾਉ," ਉਸ ਅੱਗੋ ਕਿਹਾ?

ਕਿਸੇ ਦਾ ਟੀ.ਵੀ. ਵੱਲ ਧਿਆਨ ਹੀ ਨਹੀਂ ਗਿਆ। ਉਹ ਲਾਇਆ ਗਿਆ ਖ਼ਬਰ ਸੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਉਸ ਦੇ ਅੰਗ ਰੱਖਿਅਕਾਂ ਨੇ ਹੀ ਗੋਲੀਆਂ ਮਾਰੀਆਂ ਲੱਗਦੀਆਂ ਹਨ। ਦੋ ਅੰਗ ਰੱਖਿਅਕਾਂ ਬੇਅੰਤ ਸਿੰਘ ਤੇ ਸਤਵੰਤ ਸਿੰਘ ਨੂੰ ਹਿਰਾਸਤ ਵਿੱਚ ਲੈ ਲਿਆ ਹੈ। ਇਸ ਸਾਜਿਸ਼ ਵਿੱਚ ਸ਼ਾਮਲ ਹੋਰ ਵਿਅਕਤੀਆਂ ਦੀ ਭਾਲ ਕੀਤੀ ਜਾ ਰਹੀ ਹੈ। ਇੰਦਰਾ ਗਾਂਧੀ ਜੀ ਨੂੰ ਤਤਕਾਲ ਆਲ ਇੰਡੀਆ ਮੈਡੀਕਲ ਇਨਸਟੀਟਿਊਟ ਪਹੁੰਚਾਇਆ ਗਿਆ। ਮਾਹਿਰ ਡਾਕਟਰਾਂ ਦਾ ਟੋਲਾ ਪੂਰਾ ਤਾਣ ਲਾ ਰਿਹਾ ਹੈ ਪਰ ਅਜੇ ਬਚਣ ਦੀ ਪੂਰੀ ਆਸ ਨਹੀਂ। ਉਸ ਦੇ ਲੜਕੇ ਰਾਜੀਵ ਗਾਂਧੀ ਜੀ ਕਲਕਤਿਓਂ ਦਿੱਲੀ ਆ ਰਹੇ ਹਨ। ਉਹਨਾਂ ਆਪਣੇ ਅਗਲੇ ਦੌਰੇ ਮੁਲਤਵੀ ਕਰ ਦਿੱਤੇ ਹਨ।.........ਆਦਿ ਆਦਿ।

"ਮਰ ਗਈ ਹੋਵੇਗੀ," ਕੁਲਤਾਰ ਅਚਾਨਕ ਬੋਲਿਆ।

"ਤੁਹਾਨੂੰ ਕਿਵੇਂ ਪਤਾ ਏ ?" ਜਸਜੀਤ ਨੇ ਪੁੱਛਿਆ।

"ਅੰਦਾਜ਼ਾ ਹੈ।" ਰਾਜੀਵ ਦੇ ਆਉਣ ਬਾਦ 'ਡਿਕਲੇਅਰ' (ਐਲਾਨ) ਕਰਨਗੇ। ਇਹ ਕੇਵਲ ਸਧਾਰਨ ਕਤਲ ਦਾ ਮਾਮਲਾ ਨਹੀਂ ਸੀ, ਦੇਸ ਦੇ ਪ੍ਰਧਾਨ ਮੰਤਰੀ ਦੇ ਕਤਲ ਦਾ ਮਾਮਲਾ ਸੀ। ਨਵਾਂ ਪ੍ਰਧਾਨ ਮੰਤਰੀ ਵੀ ਬਣਾਉਣਾ ਹੈ। ਸੰਵਿਧਾਨ ਦੇ ਮਾਹਿਰਾਂ ਤੇ ਕਾਨੂੰਨਦਾਨਾਂ ਕੋਲੋਂ, ਅਚਾਨਕ ਪੈਦਾ ਹੋਈ ਸਥਿਤੀ ਬਾਰੇ ਰਾਸ਼ਟਰਪਤੀ ਗਿਆਨੀ ਜੈਲ ਸਿੰਘ ਜੀ ਰਾਏ ਲੈ ਰਹੇ ਹੋਣਗੇ ?"

"ਪਾਪਾ ਇਹ ਕਿਉਂ ਹੋਇਆ" ਸਤਪਾਲ ਨੇ ਕਿਹਾ, "ਕਾਕਾ ਇਹ ਦਰਬਾਰ ਸਾਹਿਬ 'ਤੇ ਹਮਲਾ ਕਰਨ ਦਾ ਰਿਐਕਸ਼ਨ ਲਗਦਾ ਏ। ਤੈਨੂੰ ਪਤਾ ਏ ਨਾ ਉਦੋਂ ਸੈਂਟਰ ਗੌਰਮਿੰਟ ਦੇ ਆਦੇਸ਼ ਅਨੁਸਾਰ ਅਕਾਲ ਤਖ਼ਤ ਢਾਹ ਕੇ ਢੇਰੀ ਕਰ ਦਿੱਤਾ

ਗਿਆ ਸੀ। ਉਸ ਅੰਦਰਲੇ ਲੋਕ ਫੜ ਲਏ ਜਾਂ ਮਾਰ ਦਿੱਤੇ ਗਏ। ਸ੍ਰੀ ਹਰਿਮੰਦਰ ਸਾਹਿਬ ਗੁਰਦੁਆਰੇ ਉੱਤੇ ਵੀ ਗੋਲੀਆਂ ਲੱਗੀਆਂ। ਕਈ ਸਿੱਖ ਫ਼ੌਜੀਆਂ ਬਗਾਵਤ ਕਰ ਦਿੱਤੀ ਸੀ।"

"ਪਾਪਾ ਇੱਕ ਗੱਲ ਹੋਰ ਅਸਾਂ ਕਾਲਜ ਵਿੱਚ ਟੀ.ਵੀ. ਉੱਤੇ ਦੁਪਿਹਰੇ ਵੇਖਿਆ ਤੇ ਸੁਣਿਆ ਸੀ ਕਹਿ ਰਹੇ ਸਨ "ਤਿੰਨ ਸ਼ਸਤਰਧਾਰੀ ਸਨ ਦੋ ਦਬੋਚ ਲਏ ਤੇ ਇੱਕ ਫ਼ਰਾਰ ਹੋ ਗਿਆ। ਹੁਣ ਦੋ ਦੀ ਹੀ ਖ਼ਬਰ ਦੇ ਰਹੇ ਨੇ।"

"ਕਾਕਾ, ਈਸਬਗੋਲ ਤੇ ਕੁਝ ਨਾ ਫ਼ੋਲ। ਰਾਜਨੀਤਿਕ ਹੀ ਜਾਣਨ.....।"

"ਨੋ ਫਰਦਰ ਡਿਸਕਸ਼ਨ (ਹੋਰ ਬਹਿਸ ਨਹੀਂ) ਉਠੋ ਰੋਟੀ ਖਾਓ," ਜਸਜੀਤ ਨੇ ਟੋਕ ਕੇ ਕਿਹਾ।

"ਜਦੋਂ ਦੀ ਪਰਮੋਸ਼ਨ ਹੋਈ ਏ ਮਾਂ ਤੁਹਾਡੀ ਕਿੰਨੇ ਰੋਅਬ ਨਾਲ ਬੋਲਦੀ ਏ !" ਕਹਿੰਦਿਆਂ ਕੁਲਤਾਰ ਮੁਸਕਰਾਉਂਦਿਆਂ ਉੱਠ ਬੈਠਾ। ਬੱਚੇ ਵੀ ਦੰਦ ਕੱਢਦੇ ਉੱਠ ਬੈਠੇ।

"ਮੰਮੀ ਮੈਂ ਰੋਟੀ ਨਹੀਂ ਖਾਣੀ," ਜੱਸਾ ਬੋਲਿਆ।

"ਕਿਉਂ ?"

"ਭੁਖ ਨਹੀਂ।"

"ਪਹਿਲਾਂ ਕਿਉਂ ਨਹੀਂ ਦੱਸਿਆ ਚੰਗਾ ਜਾ ਸੌਂ ਜਾਹ," ਜਸਜੀਤ ਨੇ ਕਿਹਾ ਤੇ ਉਹ ਆਪਣੇ ਸੌਣ ਕਮਰੇ ਵਿੱਚ ਸਨ।

## 15

ਅਗਲੇ ਦਿਨ ਰੇਡੀਓ, ਟੀ.ਵੀ. ਅਖ਼ਬਾਰਾਂ ਸਭ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਦੇ ਆਪਣੀ ਕੋਠੀ 1 ਸਫਦਰਜੰਗ ਰੋਡ ਵਿਖੇ ਕਤਲ ਕੀਤੇ ਜਾਣ ਦੀਆਂ ਖ਼ਬਰਾਂ ਦੇ ਰਹੇ ਸਨ। ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਜੀ ਨੇ ਵਕਤੀ ਤੌਰ 'ਤੇ ਸ੍ਰੀ ਰਾਜੀਵ ਗਾਂਧੀ ਨੂੰ ਪ੍ਰਧਾਨ ਮੰਤਰੀ ਦੇ ਅਹੁਦੇ ਦੀ ਸਹੁੰ ਚੁਕਾ ਦਿੱਤੀ ਸੀ। ਸ੍ਰੀਮਤੀ ਇੰਦਰਾ ਗਾਂਧੀ ਦਾ ਸਸਕਾਰ ਕੁਝ ਦਿਨਾਂ ਬਾਅਦ ਹੋਣਾ ਸੀ। ਇਹਤਿਆਤ ਦੇ ਤੌਰ ਉੱਤੇ ਦਿੱਲੀ ਦੇ ਸਰਕਾਰੀ ਦਫ਼ਤਰ ਤੇ ਸਕੂਲ-ਕਾਲਜ ਬੰਦ ਕਰ ਦਿੱਤੇ ਗਏ ਸਨ। ਟੀ.ਵੀ. ਤੇ ਲੋਕ ਸ੍ਰੀਮਤੀ ਇੰਦਰਾ ਗਾਂਧੀ ਦੇ ਅੰਤਮ ਦਰਸ਼ਨ ਕਰਨ ਜਾਂਦੇ ਦਿਖਾਈ ਦਿੰਦੇ ਸਨ, ਜਿੰਨਾਂ ਵਿਚ ਸਿੱਖ ਸ਼ਾਇਦ ਹੀ ਕੋਈ ਹੋਵੇ। ਕਈ ਵਾਰ "ਖ਼ੂਨ ਕਾ ਬਦਲਾ ਖ਼ੂਨ ਸੇ ਲੇਂਗੇ" ਬੋਲਣ ਵਾਲਿਆਂ ਵੱਲ ਟੀ.ਵੀ. ਕੈਮਰਾ ਜਾਂਦਾ ਸੀ। ਦੇਸ-ਵਿਦੇਸ ਤੋਂ ਆ ਰਹੇ ਸ਼ੋਕ-ਸੰਦੇਸ਼ ਵੀ ਦੱਸੇ ਜਾ ਰਹੇ ਸਨ।

ਕੁਲਤਾਰ ਹੁਰਾਂ ਦਾ ਗੇਟ ਖੜਕਿਆ, ਬਾਹਰ ਮੇਜਰ ਖੜਾ ਸੀ। ਉਹ ਰਿਟਾਇਰ ਹੋ ਕੇ ਆਪਣੇ ਮੁੰਡੇ ਕੋਲ ਸੱਜੇ ਪਾਸੇ ਦੇ ਘਰ ਵਿੱਚ ਰਹਿੰਦਾ ਸੀ। ਕੁਲਤਾਰ ਬਾਹਰ ਗਿਆ ਤਾਂ ਉਸ ਕਿਹਾ, "ਚੱਲ ਇੱਕ ਗੇੜਾ ਅਗਲੀ ਗਲੀ ਤੱਕ ਲਾ ਆਈਏ, ਤੂੰ ਡਰਦਾ ਤਾਂ ਨਹੀਂ, ਬਾਹਰ ਨਿਕਲਣ ਤੋਂ।"

"ਚੁੱਪ ਕਰੋ, ਜਿਸ ਤੋਂ ਡਰਦਾ ਹਾਂ ਜੇ ਉਸ ਸੁਣ ਲਿਆ ਤਾਂ," ਕਹਿੰਦਿਆਂ ਕੁਲਤਾਰ ਨੇ ਪਿਛਾਂਹ ਵੇਖਿਆ। "ਹੁਣੇ ਆਉਂਦੇ ਹਾਂ," ਕਹਿ ਕੇ ਬਿਨਾਂ ਜਵਾਬ ਉਡੀਕਿਆਂ ਗੇਟ ਖੋਲ੍ਹ ਕੇ, ਬਾਹਰੋਂ ਬੰਦ ਕਰਕੇ, ਮੇਜਰ ਨਾਲ ਅੱਗੇ ਵਧਿਆ।

ਉਹ ਕਿਸੇ ਨੂੰ 'ਓ ਕਰਾੜਾ', ਕਹਿਕੇ ਗੇਟ ਖੜਕਾਉਂਦਾ, ਕਿਸੇ ਨੂੰ 'ਲਾਲਾ ਜੀ' ਕਿਸੇ ਨੂੰ 'ਸਾਬ੍ਹ'। ਕੋਈ ਉਸ ਦੇ ਨਾਲ ਤੁਰ ਪੈਂਦਾ ਕੋਈ ਕਿਸੇ ਕਾਰਨ ਰੁਕ ਜਾਂਦਾ। ਇੱਕ ਦੋ ਮੋੜ ਮੁੜ ਕੇ ਉਹ ਮਹਲੇ ਦੇ ਪ੍ਰਧਾਨ ਘਰ ਪਹੁੰਚ ਗਏ।

ਰਾਹ ਵਿੱਚ ਮੇਜਰ ਕਦੀ ਕਦੀ ਸੱਜੇ ਪਾਸੇ ਹੱਥ ਮਾਰ ਦੇ ਇਸ਼ਾਰਾ ਕਰਦਾ ਫਿਕਰ ਨਾ ਕਰੋ, ਹਥਿਆਰ ਹੈ ਮੇਰੇ ਕੋਲ।

ਇਸ ਬਲਾਕ ਦੇ ਬਹੁਤੇ ਘਰ ਸਰਦਾਰਾਂ ਦੇ ਸਨ ਜਾਂ ਪੰਜਾਬੀਆਂ ਦੇ। ਕਈ ਪਾਰਕ ਵਿੱਚ ਇੱਕ ਦੂਜੇ ਨੂੰ ਮਿਲਦੇ ਤਾਂ ਦੁਆ-ਸਲਾਮ ਤੇ ਹਾਸਾ-ਠੱਠਾ ਹੋ ਜਾਂਦਾ। ਸ਼ਾਇਦ ਇੱਕ ਘਰ ਹੀ ਮੁਸਲਮਾਨ ਦਾ ਸੀ। ਸਾਰੇ ਇੱਕ ਦੂਜੇ ਨੂੰ ਨਿਜ਼ੀ ਤੌਰ ਤੇ ਜਾਣਦੇ ਸਨ। ਜੇ ਕੋਈ ਓਪਰਾ ਬੰਦਾ ਕਿਸੇ ਨੂੰ ਮਿਲਣ ਆਉਣ ਸਮੇਂ ਘਰ ਦਾ ਨੰਬਰ ਪੁੱਛਦਾ ਤਾਂ ਅੱਗੋਂ ਜਵਾਬ ਮਿਲਦਾ, "ਜਾਣਾ ਕਿਸ ਦੇ ਘਰ ਹੈ ?" ਉਸ ਦੇ ਦੱਸਣ ਤੇ ਸਿੱਧੇ ਰਾਹ ਪਾ ਦਿੰਦੇ। ਸਭ ਨੂੰ ਸਭ ਦੇ ਕੰਮਾਂ ਕਾਰਾਂ, ਵਿਆਹੇ, ਵਿਆਹੁਣ ਵਾਲੇ ਤੇ ਪੜ੍ਹਦੇ ਬੱਚਿਆਂ ਦਾ ਪਤਾ ਸੀ। 26 ਜਨਵਰੀ ਤੇ 15 ਅਗਸਤ ਨੂੰ ਸਭ ਰਲ ਕੇ ਵੱਡੇ ਪਾਰਕ ਵਿੱਚ ਝੰਡਾ ਝੁਲਾਉਂਦੇ, ਕੁਝ ਬੋਲ ਕੇ ਆਪਣੀ ਜ਼ਬਾਨ ਤਰ ਕਰਦੇ ਸਨ। ਵੈਲਫੇਅਰ ਐਸੋਸੀਏਸ਼ਨ ਵਲੋਂ ਕੀਤੇ ਪ੍ਰਬੰਧ ਅਨੁਸਾਰ ਖਾਣ ਪੀਣ ਵਿੱਚ ਲੱਗ ਜਾਂਦੇ, ਕਈ ਗਪ ਸ਼ਪ ਮਾਰਦੇ। ਬੱਚੇ ਆਪਸ ਵਿੱਚ ਦੌੜਦੇ, ਖੇਡਦੇ। ਕਦੀ ਕੋਈ ਛੋਟਾ ਬੱਚਾ ਵੱਡੇ ਦੀ ਸ਼ਿਕਾਇਤ ਕਰਦਾ ਕਿ ਉਸ ਨੂੰ ਨਾਲ ਨਹੀਂ ਖਿਡਾਉਂਦੇ।

ਬੀਬੀਆਂ ਲਈ ਨਵੇਂ ਕਪੜੇ ਵਿਖਾਉਣ ਦਾ ਮੌਕਾ ਹੁੰਦਾ। ਉਸ ਦਿਨ ਰੋਟੀ ਤਾਂ ਹਲਵਾਈ ਨੇ ਪਕਾਉਣੀ ਹੁੰਦੀ ਸੀ; ਬਹਿਰਿਆਂ ਨੇ ਵਰਤਾਉਣੀ ਹੁੰਦੀ ਸੀ ਸੋ ਉਹ ਤਾਂ ਪਹਿਨ-ਪਚਰ ਕੇ ਆਉਂਦੀਆਂ, ਬਣ-ਠਣ ਕੇ। ਉਹ ਇੱਕ ਦੂਜੇ ਦੇ ਸੂਟਾਂ, ਸਾੜੀਆਂ, ਸ਼ਾਲਾਂ ਦੀ ਤਰੀਫ਼ ਕਰਦੀਆਂ ਤੇ ਮਨ ਵਿੱਚ ਨਿਸਚਾ ਕਰਦੀਆਂ ਅਗਲੀ ਵਾਰ ਉਹ ਦੂਜੀ ਤੋਂ ਵਧੀਆ ਤੇ ਮਹਿੰਗੇ ਕਪੜੇ ਪਾ ਕੇ ਆਉਣਗੀਆਂ, ਨਾਲੇ ਗਹਿਣੇ।

ਕੁਝ ਬੰਦੇ ਕਿਤੇ ਮੂੰਹ ਪੂੰਝਦੇ ਦਾਅ ਲਾ ਕੇ ਆਉਂਦੇ। ਜੇ ਕੋਈ ਪੁੱਛਦਾ, ਪੀਤੀ ਏ ਨਾ ਤਾਂ, ਅਗੋਂ "ਤੁਹਾਨੂੰ ਕਿਹਨੇ ਦੱਸਿਆ ਏ ?" ਸਵਾਲ ਹੀ ਪੋਲ ਖੋਲ੍ਹ ਦੇਂਦਾ।

ਬਲਾਕ ਵਿਚ ਇਕ ਸ਼ਿਵ ਮੰਦਰ ਸੀ ਤੇ ਇੱਕ ਸ੍ਰੀ ਗੁਰੂ ਸਿੰਘ ਸਭਾ ਗੁਰਦੁਆਰਾ, ਉਹਨਾਂ ਦੇ ਅਹੁਦੇਦਾਰਾਂ ਵਿਚ ਵੀ ਕੇਸਾਧਾਰੀ ਤੇ ਬਿਨਾਂ ਕੇਸਾਂ ਤੋਂ ਦੀ ਪੱਕੀ ਵੰਡ ਨਹੀਂ ਸੀ। ਕੋਈ ਵੀ ਕਿਸੇ ਦੀ ਕਮੇਟੀ ਵਿਚ ਲੈਣ ਉੱਤੇ ਪ੍ਰਹੇਜ ਨਹੀਂ ਸੀ। ਕਿਸੇ ਤਿਉਹਾਰ ਮਨਾਉਣ ਦਾ ਬੰਧਨ ਨਹੀਂ ਸੀ। ਸਭ ਦਾ ਖਿੜੇ ਮੱਥੇ ਸੁਆਗਤ ਸੀ। ਏਥੋਂ ਤੱਕ ਕਿਸੇ ਕੋਈ ਨਾਮਧਾਰੀ ਪਰਵਾਰ ਗੁਰਦੁਆਰੇ ਪ੍ਰੋਗਰਾਮ ਕਰਕੇ ਆਪਣੇ ਅਕੀਦੇ ਅਨੁਸਾਰ ਅਰਦਾਸ ਕਰਦਾ ਤਾਂ ਕਿਸੇ ਨੂੰ ਇਤਰਾਜ਼ ਨਹੀਂ ਸੀ। ਮੰਦਰ ਵਿੱਚ ਵੀ ਦਿਵਾਨ ਲਗਦੇ ਤੇ ਅਰਦਾਸਾਂ ਹੁੰਦੀਆਂ।

ਉਗਰਾਹੀ ਭਾਵੇਂ ਮੰਦਰ ਦੀ ਹੋਵੇ ਜਾਂ ਗੁਰਦੁਆਰੇ ਦੀ ਸਭ ਦੇ ਘਰੋਂ ਹੁੰਦੀ।

ਇੱਕ ਵਾਰ ਗੁਰਦੁਆਰੇ ਦੇ ਪ੍ਰਧਾਨ ਨੇ ਤਿੰਨ ਚਾਰ ਬੰਦਿਆਂ ਨਾਲ ਕਿਸੇ ਦਾ ਗੇਟ ਖੜਕਾਇਆ ਤਾਂ ਅਗੋਂ ਮੁੰਡਾ 50 ਦਾ ਨੋਟ ਲੈ ਆਇਆ।

"ਨਹੀਂ ਕਾਕਾ ਇਹ ਤੂੰ ਰੱਖ, ਅੱਜ ਨਹੀਂ ਚਾਹੀਦਾ। ਗੁਰਦੁਆਰੇ ਪਰਸੋਂ ਕੋਹਲੀ ਜੀ ਦੀ ਮਾਤਾ ਦਾ ਭੋਗ ਹੈ ਆਹ ਕਾਰਡ ਰੱਖ ਲੈ, ਆਏ ਮੰਮੀ-ਡੈਡੀ ਨੂੰ ਦੇਈ," ਪ੍ਰਧਾਨ ਨੇ ਕਿਹਾ। ਹੋਰ ਵੀ 2-3 ਘਰੀਂ ਇੰਜ ਹੀ ਹੋਇਆ।

ਸੋਗ ਦੇ ਮੂਡ ਵਿਚ ਸਨ ਫਿਰ ਵੀ ਕਈਆਂ ਦੇ ਹੋਠਾਂ ਤੇ ਮੁਸਕਰਾਹਟ ਸੀ ਕਿ ਪ੍ਰਧਾਨ ਜੀ ਦਾ ਤਾਂ ਉਗਰਾਹੀ ਲੈਣ ਦਾ ਹੀ ਇਮੇਜ਼ ਬਣਿਆ ਹੋਇਆ ਹੈ।

ਮਹੱਲੇ ਦੇ ਪ੍ਰਧਾਨ ਭਾਵ ਵੈਲਫੇਅਰ ਐਸੋਸੀਏਸ਼ਨ ਦੇ ਪ੍ਰਧਾਨ ਪ੍ਰਭਜੀਤ ਸਿੰਘ ਘਰ ਬੈਠਦਿਆਂ ਮੇਜਰ ਨੇ ਗੱਲ ਤੋਰੀ, "ਭਈ ਬਹੁਤ ਮਾੜਾ ਹੋਇਆ। ਸਾਡੇ ਦੇਸ ਦੀ ਪ੍ਰਧਾਨ ਮੰਤਰੀ ਨੂੰ ਉਸ ਦੇ ਹੀ ਅੰਗ ਰੱਖਿਅਕਾਂ ਨੇ ਗੋਲੀਆਂ ਨਾਲ ਭੁੰਨ ਦਿੱਤਾ। ਕੋਈ ਇਤਬਾਰ ਕਿਸ ਤੇ ਕਰੇ.....।"

"ਮਾੜੇ ਵਰਗਾ ਮਾੜਾ, ਲੋਕ ਸਕਤੇ ਵਿਚ ਆ ਗਏ ਹਨ।"

"ਇਹ ਤਾਂ ਹੋਣਾ ਹੀ ਸੀ ਜਦੋਂ ਪੰਜਾਬ ਵਿੱਚ ਸਾਡੇ ਸਭ ਤੋਂ ਵਡੇ ਤੀਰਥ ਨੂੰ ਫੂਕ ਦਿੱਤਾ। ਦੁਰਲਭ ਗ੍ਰੰਥ ਜਲਾ ਦਿੱਤੇ। ਕਿਸੇ ਸੂਰਮੇ ਤਾਂ ਉਠਣਾ ਹੀ ਸੀ।" ਇਹ ਪੰਜਾਬੋਂ ਆਇਆ ਪ੍ਰਭਜੀਤ ਸਿੰਘ ਦਾ ਜੀਜਾ ਸੀ ਜਿਹੜਾ ਪਿਛਲੇ ਕਮਰੇ ਵਿੱਚੋਂ ਉਠ ਕੇ ਆ ਸ਼ਾਮਲ ਹੋਇਆ ਸੀ। ਉਸ ਨੇ ਗੂੜ੍ਹੀ ਨੀਲੀ ਪੱਗ ਬੰਨ੍ਹੀ ਹੋਈ ਸੀ। ਚਿੱਟਾ ਕੁੜਤਾ ਪਜਾਮਾ ਪਾਇਆ ਹੋਇਆ ਸੀ ਤੇ ਲੰਮਾ ਗਾਤਰਾ ਦਸਦਾ ਸੀ ਕਿ ਉਹ ਸ਼ਰਈ ਸਿੰਘ ਸੀ ਕਰੜ ਬਰੜੀ ਦਾੜ੍ਹੀ ਵਾਲਾ।

"ਜੀਜਾ ਜੀ ਉਥੇ ਹੋਏ ਨੂੰ ਵੀ ਕੋਈ ਚੰਗਾ ਨਹੀਂ ਕਹਿੰਦਾ ਪਰ ਇਹ ਵੀ ਚੰਗਾ ਨਹੀਂ ਹੋਇਆ ਜੇ ਦੂਰ ਦੀ ਸੋਚੀਏ ਤਾਂ," ਪ੍ਰਭਜੀਤ ਨੇ ਕਿਹਾ। ਪਰ ਉਸ ਦਾ ਤਮਤਮਾਇਆ ਚਿਹਰਾ ਦੱਸ ਰਿਹਾ ਸੀ ਕਿ ਉਸ ਦਾ ਗੁਬਾਰ ਅਜੇ ਨਿਕਲਿਆ ਨਹੀਂ ਪਰ ਬਿਗਾਨੀ ਥਾਂ ਚੁੱਪ ਸੀ। ਉਹਨਾਂ ਨੇ ਲੰਮੀ ਗੱਲਬਾਤ ਤਾਂ ਨਹੀਂ ਕੀਤੀ ਪਰ ਇਹ ਫ਼ੈਸਲਾ ਕੀਤਾ ਕਿ ਹਿੰਦੂ ਸਿੱਖ ਰਲ ਕੇ ਤੁਰੀਏ। ਕਿਸੇ ਓਪਰੇ ਨੂੰ ਬਿਨਾਂ ਪੁੱਛ-ਗਿੱਛ ਅੰਦਰ ਨਾ ਆਉਣ ਦੇਈਏ; ਕੁਝ ਦਿਨ ਰਾਤ ਠੀਕਰੀ ਪਹਿਰਾ ਰੱਖੀਏ ਤੇ ਹਾਲਾਤ ਦੇ ਨਜ਼ਰ ਰੱਖੀਏ।

"ਉਸ ਨੂੰ ਭਲਾ ਕੋਈ ਪੁਛੇ ਪੰਜਾਬ ਵਿੱਚ ਹਾਲਾਤ ਕਿਸ ਵਿਗਾੜੇ ਆਤੰਕ ਵਾਦੀਆਂ ਨੇ। ਜਿਨ੍ਹਾਂ ਬੱਸਾਂ ਵਿੱਚੋਂ ਲਾਹ ਕੇ ਹਿੰਦੂ ਬੇਦੋਸ਼ੇ ਮਾਰਤੇ 'ਤੇ ਹਥਿਆਰ ਲੈ ਕੇ ਤਖ਼ਤ ਵਿੱਚ ਜਾ ਵੜੇ। ਜੇ ਕੋਈ ਅਰਾਜਕਤਾ ਫੈਲਾਊ ਤਾਂ ਮਿਲਟਰੀ ਤਾਂ ਹੁਕਮ ਅਨੁਸਾਰ ਕਾਰਵਾਈ ਕਰੂਗੀ, ਉਂਜ ਉਹ ਵੀ ਬੜਾ ਮਾੜਾ ਸੀ, ਉਸ ਨੇ ਪੰਜਾਬ ਦੀ ਤਰੱਕੀ ਪਿੱਛੇ ਪਾ ਦਿੱਤੀ," ਵਾਪਸੀ ਤੇ ਰਾਹ ਵਿੱਚ ਮੇਜਰ ਨੇ ਕਿਹਾ।

ਇੱਕ ਉੱਡਦੀ-ਉੱਡਦੀ ਖ਼ਬਰ ਆਈ ਕਿ ਕੁਝ ਕਾਂਗਰਸੀ ਸਿੱਖ ਸ਼ਰਧਾ ਦੇ ਫੁੱਲ ਭੇਟ ਕਰਨ ਜਾ ਰਹੇ ਸਨ ਅਗੋਂ ਰੋਹ ਵਿੱਚ ਆਈ ਭੀੜ ਦੇ ਹੱਥ ਡਾਂਗਾਂ ਸਰੀਏ ਵੇਖ ਕੇ ਕਾਰਾਂ ਛੱਡ ਭੱਜੇ। ਪਤਾ ਨਹੀਂ ਬਚੇ ਨੇ ਕਿ ਨਹੀਂ ਪਰ ਕਾਰਾਂ ਤਾਂ ਉਹਨਾਂ ਨੇ ਭੰਨ ਕੇ ਬੱਬਰ ਕਰ ਦਿੱਤੀਆਂ।

ਰਾਤੀਂ ਪਤਾ ਨਹੀਂ ਕਿਥੋਂ ਲਾਊਡ ਸਪੀਕਰ ਤੇ ਅਵਾਜ਼ ਆਈ ਪਾਣੀ ਨਾ ਪੀਓ

ਕਿਸੇ ਨੇ ਟੈਂਕੀਆਂ ਵਿਚ ਜ਼ਹਿਰ ਪਾ ਦਿੱਤਾ ਹੈ। ਭਾਵੇਂ ਸਵੇਰ ਨੂੰ ਸਰਕਾਰ ਨੇ ਇਸ ਦਾ ਖੰਡਨ ਕੀਤਾ। ਪਰ ਲੋਕਾਂ ਦੇ ਮਨਾਂ ਵਿਚ ਤਾਂ ਜ਼ਹਿਰ ਭਰਿਆ ਗਿਆ।

ਸਵੇਰੇ ਮੰਦਰ ਦਾ ਪ੍ਰਧਾਨ ਤੇ ਇੱਕ ਸਿੱਖ ਪਰਵਾਰ ਦਾ ਮੋਨਾ ਮੁੰਡਾ ਵਾ ਭਾ ਲੈਣ ਗਏ ਤੇ ਆ ਕੇ ਦੱਸਿਆ ਹਾਲਤ ਨਾਜ਼ਕ ਨੇ। ਤਿਲਕ ਨਗਰ ਚੌਂਕ ਤੇ ਖੜੀ ਸਾਰੀ ਲੇਬਰ ਨੂੰ ਟਰੱਕਾਂ ਵਿਚ ਭਰ ਕੇ ਸਿੱਖਾਂ ਦੇ ਘਰ ਲੁੱਟਣ ਲਈ ਲੈ ਗਏ ਨੇ। ਉੱਤਮ ਨਗਰ ਤੋਂ ਅੱਗੇ ਕਲੋਨੀਆਂ ਦਾ ਬੁਰਾ ਹਾਲ ਏ, ਨਾਲ ਦੇ ਪਿੰਡਾਂ ਦੇ ਹੀ ਸਿੱਖਾਂ ਨੂੰ ਪੈ ਗਏ ਉਹਨਾਂ ਦੇ ਘਰ ਲੁੱਟੇ ਗਏ ਜਾਂ ਸਾੜੇ ਗਏ। ਕਈ ਵਾਲ ਮੁੰਨ ਕੇ ਭੇਸ ਬਦਲ ਕੇ ਬਚੇ। ਜੰਡੂ ਦੀ ਸ਼ਟਰਿੰਗ ਦੀ ਦੁਕਾਨ ਸਾੜਤੀ, ਮਨਚੰਦੇ ਦਾ ਪਟਰੋਲ ਪੰਪ ਫੂਕ ਦਿੱਤਾ। ਘਰ ਬੈਠੋ। ਹਾਲਾਤ ਤਾਂ ਸੁਧਰਨਗੇ ਹੀ।"

ਲੋਕ ਕੋਠਿਆਂ 'ਤੇ ਚੜ੍ਹ ਕੇ ਵੇਖਦੇ, ਕਿਸੇ ਨਾ ਕਿਸੇ ਪਾਸਿਓਂ ਅੱਗ ਦੀਆਂ ਲਾਟਾਂ ਜਾਂ ਧੂਆਂ ਨਜ਼ਰ ਆਉਂਦਾ। ਟੀ.ਵੀ. ਵੀ ਇਹੋ ਕੁਝ ਵਿਖਾਉਂਦਾ। ਪੁਲਿਸ ਵਿਚੋਂ ਸਿੱਖ ਲਾਈਨ ਹਾਜ਼ਰ ਕਰ ਦਿੱਤੇ ਜਾਣ ਤੇ ਉਹਨਾਂ ਦੇ ਹਥਿਆਰ ਸੁਟਾ ਲੈ ਜਾਣ ਦੀ ਗੱਲ ਵੀ ਫ਼ੈਲੀ।

ਖ਼ਬਰਾਂ ਆਉਣ ਲੱਗੀਆਂ ਕਿ ਬਾਹਰੀ ਦਿੱਲੀ, ਜਮੁਨਾਪਾਰ ਤੇ ਜਹਾਂਗੀਰ ਪੁਰੀ ਵੱਲ ਤਾਂ ਬਹੁਤ ਹੀ ਭੈੜਾ ਹਾਲ ਸੀ। ਸਿੱਖਾਂ ਦੇ ਸਿਰਾਂ ਵਿਚ ਮਿੱਟੀ ਦਾ ਤੇਲ ਪਾ ਕੇ, ਗਲਾਂ ਵਿਚ ਟਾਇਰ ਪਾ ਕੇ ਬੇਰਹਿਮੀ ਨਾਲ ਸਾੜਨ ਸਮੇਂ ਲੋਕ ਖ਼ੁਸ਼ ਹੁੰਦੇ ਤੇ ਨੱਚਦੇ। ਪਤਾ ਹੀ ਨਹੀਂ ਕਿੰਨੀਆਂ ਕਾਰਾਂ, ਬੱਸਾਂ ਤੇ ਟਰਕ ਸਾੜੇ ਗਏ। ਘਰ ਲੁੱਟੇ ਗਏ, ਕਈ ਘਰ ਸਣੇ ਜੀਆਂ ਸਾੜੇ ਗਏ, ਬੁਰਾ ਹਾਲ, ਕੋਈ ਕਿਸੇ ਦਾ ਪਤਾ ਲੈਣ ਨਹੀਂ ਸੀ ਜਾ ਸਕਦਾ ਕਿ ਕੋਈ ਜਿਉਂਦਾ ਹੈ ਜਾਂ ਨਹੀਂ।

ਸਰਕਾਰ ਨੇ ਕਰਫ਼ਿਊ ਲਾਇਆ, ਮਿਲਟਰੀ ਗਸ਼ਤ ਕਰਨ ਲਗੀ ਤਾਂ ਕੁਝ ਠੰਢ ਠੰਢਾਰਾ ਹੋਇਆ। ਪਰ ਅਜੇ ਦਫਾ 44 ਲਗੀ ਹੋਈ ਸੀ। ਲੋਕ ਘਰਾਂ ਤੋਂ ਬਾਹਰ ਜਾਂਦੇ ਤਾਂ ਉਦੋਂ ਜਦੋਂ ਕੁਝ ਸਮੇਂ ਲਈ ਕਰਫ਼ਿਊ ਖੁੱਲ੍ਹਦਾ।

ਇੰਦਰਾ ਗਾਂਧੀ ਦਾ ਸਸਕਾਰ ਸ਼ਾਹੀ ਸਨਮਾਨ ਨਾਲ ਹੋਇਆ ਤਾਂ ਹਾਲਾਤ ਵਿਚ ਮੋੜਾ ਪੈਣ ਵਿਚ ਮਦਦ ਮਿਲੀ।

ਜੀਤੋ, ਪ੍ਰੀਤੋ ਤੇ ਸਰਦਾਰ ਸਭ ਕੁਲਤਾਰ ਹੁਰਾਂ ਦਾ ਫਿਕਰ ਕਰਦੇ ਉਦਾਸ ਸਨ। ਪਰ ਕੌਣ ਉਹਨਾਂ ਨੂੰ ਜਾ ਕੇ ਦਸਦਾ ਕਿ ਸਭ ਠੀਕ ਹੈ। ਬੱਸਾਂ ਗਡੀਆਂ ਤੇ ਵੀ ਇਤਬਾਰ ਨਹੀਂ ਸੀ ਕੀਤਾ ਜਾ ਸਕਦਾ। ਕਈਆਂ ਚੋਂ ਸਿੱਖ ਕੱਢ ਕੇ ਮਾਰੇ ਜਾ ਚੁੱਕੇ ਸਨ।

ਕੁਲਤਾਰ ਨੂੰ ਹੁਣ ਸਮਝ ਆਈ ਕਿ ਭਾਪਾ ਜੀ ਨੇ ਸ਼ੁਰੂ ਵਿਚ ਹੀ ਉਹਨਾਂ ਨੂੰ ਆਖਿਆ ਸੀ, "ਉਥੇ ਘਰ ਲਿਓ ਜੇ, ਜਿਥੇ ਆਪਣੇ ਚਾਰ ਪਰਵਾਰ ਹੋਣ।"

ਇਹਨਾਂ ਦੇ ਘਰ ਮਹੀਨੇ ਦਾ ਰਾਸ਼ਨ ਹੈ ਸੀ ਸੋ ਖਾਣ ਪਕਾਉਣ ਦੀ ਕੋਈ ਦਿੱਕਤ ਨਹੀਂ ਸੀ। ਸਗੋਂ ਜੇ ਕਿਸੇ ਨੂੰ ਗਲੀ ਮਹੱਲੇ ਲੋੜ ਹੁੰਦੀ ਤਾਂ ਜਸਜੀਤ ਸ਼ਾਹਣੀ ਬਣ ਜਾਂਦੀ।

ਕੁਝ ਠੰਢ ਠੰਢਾਰਾ ਹੋਇਆ ਤਾਂ ਕਈ ਕਹਿਣ ਇਹ ਸਿੱਖਾਂ ਵਿਰੁਧ ਗਿਣੀ-ਮਿਥੀ ਚਾਲ ਸੀ। ਦਿੱਲੀ ਤੋਂ ਅਗਾਂਹ ਤਾਂ ਸਿੱਖ ਹੀ ਨਹੀਂ ਪੰਜਾਬੀਆ ਨੂੰ ਵੀ ਇਹ ਕਹਿ ਕੇ ਨੁਕਸਾਨ ਪਹੁਚਾਇਆ ਗਿਆ ਕਿ ਭਾਵੇਂ ਉਹ ਕੇਸ ਦਾੜ੍ਹੀ ਨਹੀਂ ਰੱਖਦੇ ਨਾਂ ਨਾਲ ਵੀ ਸਿੰਘ ਨਹੀਂ ਲਿਖਦੇ ਪਰ ਹੈਨ ਉਹ ਸਿੱਖ ਹੀ।

ਕਈਆਂ ਦੇ ਬੱਚੇ ਯਤੀਮ ਹੋ ਗਏ, ਕਈ ਵਿਧਵਾ ਹੋ ਗਈਆਂ, ਕਈਆਂ ਨੂੰ ਤਾਂ ਰੋਣ ਵਾਲਾ ਵੀ ਕੋਈ ਨਾ ਰਿਹਾ। ਕਈ ਆਗੂ ਜਿਹੇ ਉਹਨਾਂ ਦੇ ਸਿਵਿਆਂ ਤੇ ਰੋਟੀ ਸੇਕਣ ਲੱਗੇ। ਪਰ ਕਈ ਥਾਈਂ ਬੜਾ ਬਚਾਅ ਰਿਹਾ। ਹਿੰਦੂਆਂ ਨੇ ਆਪਣੇ ਆਪ ਨੂੰ ਖ਼ਤਰੇ ਵਿਚ ਪਾ ਕੇ ਵੀ ਸਿੱਖਾਂ ਨੂੰ ਬਚਾਇਆ। ਪ੍ਰਭਜੀਤ ਸਿੰਘ ਨੂੰ ਖ਼ੁਸ਼ੀ ਸੀ ਕਿ ਉਹਨਾਂ ਦੇ ਵਿਕਾਸ ਪੁਰੀ ਦੇ ਬਲਾਕ ਵਿੱਚ ਪਰਮਾਤਮਾ ਸਦਾ ਜਿਉਂਦਾ ਸੀ। ਮਨੁੱਖ ਅੰਦਰਲਾ ਬੰਦਾ ਮਰਿਆ ਨਹੀਂ ਸੀ। ਸੁਹਿਰਦਤਾ, ਭਾਈਚਾਰਾ, ਪ੍ਰੇਮ-ਪਿਆਰ ਕਾਇਮ ਸੀ। ਉਸ ਨੇ ਐਸੋਸੀਏਸ਼ਨ ਦੀ ਉਚੇਚੀ ਮੀਟਿੰਗ ਸੱਦੀ ਸੀ ਅਤੇ ਸਭ ਦੀ ਇਕਜੁੱਟਤਾ ਵਿਖਾਉਣ ਲਈ ਪ੍ਰਸੰਸਾ ਕੀਤੀ।

# 16

ਜ਼ਿੰਦਗੀ ਦੀ ਲੀਹੋਂ ਲੱਥੀ ਗੱਡੀ ਫਿਰ ਰਫ਼ਤਾਰ ਫੜਨ ਲੱਗੀ। ਜਾਨੀ ਤੇ ਮਾਲੀ ਨੁਕਸਾਨ ਉਠਾਉਣ ਵਾਲਿਆਂ ਦੇ ਜਖ਼ਮ ਭਰਨ ਲੱਗੇ। ਜਿੰਨ੍ਹਾ ਨੂੰ ਜਿੰਦਾ ਬਚਣ ਲਈ ਸਫ਼ਾ-ਚੱਟ ਹੋਣਾ ਪਿਆ ਉਹਨਾਂ ਵੀ ਕੇਸ ਰੱਖ ਲਏ। ਪਰ ਜਸਬੀਰ ਦੇ ਪਤੀ ਨੇ ਤਾਂ ਆਪੇ ਹੀ ਬਹਾਨੇ ਨਾਲ ਮੂੰਹ ਸਿਰ ਮੁਨਾਇਆ ਸੀ ਉਹ ਕਿਉਂ ਰੱਖਦਾ। ਜਸਬੀਰ ਦੇ ਵਾਰ-ਵਾਰ ਕਹਿਣ ਉੱਤੇ ਉਸ ਨੇ ਉਲਟਾ ਉਸ ਨੂੰ ਡਾਂਟਿਆ, ਮਾਰਿਆ ਕੁੱਟਿਆ ਤੇ ਘਰੋਂ ਕੱਢ ਦਿੱਤਾ। ਜਸਬੀਰ ਦੀਆਂ ਦੋ ਕੁੜੀਆਂ ਵੀ ਸਨ। ਉਹ ਵੀ ਨਾਲ ਭੇਜ ਦਿੱਤੀਆਂ। ਕੁਝ ਦਿਨ ਪਹਿਲਾਂ ਹੀ ਅਚਾਨਕ ਸੰਤ ਸਿੰਘ ਪੂਰਾ ਹੋ ਗਿਆ ਸੀ। ਪਰਵਾਰ ਰੋ-ਧੋ ਬੈਠਾ ਸੀ। ਹੁਣ ਹੋਰ ਰੋਣਾ ਸੀ ਗੁਰਬਚਨ ਕੌਰ ਲਈ, ਕੁੜੀ ਘਰ ਬੈਠ ਜਾਣ ਦਾ ਪਰ ਕੀ ਕਰਦੀ। ਉਹ ਦੋਵੇਂ ਕੁੜੀਆਂ ਤੇ ਦੋਵੇਂ ਮਾਵਾਂ, ਚਾਰੇ ਜਣੀਆਂ ਖਾ ਪਕਾ ਲੈਂਦੀਆਂ ਤੇ ਹਉਕੇ ਭਰ ਲੈਂਦੀਆਂ।

ਕਰਮ ਸਿੰਘ ਨੇ ਕੋਸ਼ਿਸ਼ ਕੀਤੀ ਕਿ ਜਸਬੀਰ ਦਾ ਘਰ ਫੇਰ ਵਸ ਜਾਏ ਪਰ ਉਸਦਾ ਪਤੀ ਪੈਰਾਂ ਤੇ ਪਾਣੀ ਨਹੀਂ ਸੀ ਪੈਣ ਦੇਂਦਾ। ਸਗੋਂ ਊਜਾਂ ਲਾਉਂਦਾ। ਉਸ ਦੀ ਸੱਸ ਤਾਂ ਹੈ ਹੀ ਅੱਗ ਦੀ ਨਾਲ ਸੀ। ਅਸਲ ਵਿੱਚ ਮਾਂ-ਪੁੱਤ ਨੂੰ ਕੁੜੀਆਂ ਜੰਮਣ ਦਾ ਰੋਸ ਸੀ। ਉਹ ਪਹਿਲਾਂ ਵੀ ਜਸਬੀਰ ਨੂੰ ਟਣੋਕੇ ਲਾਉਂਦੇ ਰਹਿੰਦੇ ਸਨ।

"ਕੋਈ ਨੀ ਕਰਮ ਸਿਹਾਂ ਤੂੰ ਤਾਂ ਵਾਹ ਲਾਈ ਈ ਏ। ਤੂੰ ਆਪਣੇ ਭਰਾ ਦੀ ਜ਼ੁਮੇਵਾਰੀ ਨਿਭਾਈ ਏ। ਅੱਗੋਂ ਕੁੜੀਆਂ ਦੀ ਕਿਸਮਤ," ਇੱਕ ਦਿਨ ਗੁਰਬਚਨ ਕੌਰ ਨੇ ਉਸ ਨੂੰ ਉਦਾਸ ਬੈਠੇ ਹੋਏ ਨੂੰ ਕਿਹਾ।

"ਭਰਜਾਈ ਅਜੇ ਵੀ ਮੈਂ ਖਹਿੜਾ ਨਹੀਂ ਛਡਦਾ। ਕੋਈ ਨਾ ਕੋਈ ਮੋਹਤਬਰ ਬੰਦਾ ਲੈ ਕੇ ਉਹਨਾਂ ਦੇ ਮੱਥੇ ਲਗੂੰ ਜੇ ਕੁੜੀਆਂ ਨੂੰ ਪਿਉ ਦਾ ਪਿਆਰ ਮਿਲ ਜੈ," ਉਸ ਕਿਹਾ।

ਜਸਜੀਤ ਤੇ ਕੁਲਤਾਰ ਦਾ ਪਰਵਾਰ ਠੀਕ ਚਲ ਰਿਹਾ ਸੀ। ਸਤਪਾਲ ਸਿੰਘ ਨੇ ਡਾਕਟਰੀ ਕਰ ਲਈ ਤਾਂ ਉਸ ਦਾ ਵਿਆਹ ਸਾਦਾ ਜਿਹਾ ਕਰ ਦਿੱਤਾ, ਬਿਨਾਂ

ਦਾਜ ਦਹੇਜ। ਨੂੰਹ ਕੁਲਵੰਤ ਕੌਰ ਵੀ ਡਾਕਟਰ ਸੀ। ਉਸ ਵਿਚ ਆਕੜ ਭੋਰਾ ਨਹੀਂ ਸੀ। ਭਲੇ ਘਰ ਦੀ ਧੀ ਸੀ।

ਮਨਜੀਤ ਵੀ ਵਿਆਹੀ ਗਈ ਸੀ। ਗੁਰਪ੍ਰੀਤ ਸਿੰਘ ਤੇ ਮਨਜੀਤ ਦੋਵੇਂ ਸਟੇਟ ਬੈਂਕ ਆਫ ਇੰਡੀਆ ਵਿਚ ਨੌਕਰੀ ਕਰਦੇ ਸਨ। ਨੇੜੇ ਨੇੜੇ ਬਰਾਂਚਾਂ ਸਨ। ਮੰਨੋ ਦੇ ਸਹੁਰਿਆਂ ਦਾ ਆਪਣਾ ਮਕਾਨ ਸੀ, ਸੋਹਣਾ ਸਾਫ਼ ਸੁਥਰਾ, ਖੁਲ੍ਹਾ ਖੁਲ੍ਹਾ, ਦਿੱਲੀ ਵਿੱਚ ਐਸੇ ਮਕਾਨ ਘੱਟ ਹੀ ਹਨ। ਮੰਨੋ ਦਾ ਵਿਆਹ ਸੱਤੇ ਤੋਂ ਦੋ ਕੁ ਸਾਲ ਪਹਿਲਾਂ ਹੋਇਆ ਸੀ। ਰੱਬ ਨੇ ਲਾਲ ਦੇ ਦਿੱਤਾ ਸੋ ਘਰ ਖ਼ੁਸ਼ੀ ਦੂਬਾਲਾ ਹੋ ਗਈ। ਜਸਜੀਤ ਨੂੰ ਚੇਤੇ ਸੀ ਕਿ ਜਦ ਉਹ ਗੁਰਪ੍ਰੀਤ ਦੀ ਨਾਨੀ ਘਰ ਗਈ ਤਾਂ ਉਸ ਕਿਹਾ, "ਵੇਖ ਜਸਜੀਤ ਰੱਬ ਨੇ ਕਿੰਨੀ ਵੱਡੀ ਖ਼ੁਸ਼ੀ ਦਿੱਤੀ ਹੈ ਤੇਰੀ ਧੀ ਹੀ ਨਹੀਂ ਮੇਰੀ ਧੀ ਦੇ ਘਰ ਨੂੰ ਵੀ ਭਾਗ ਲਾਏ ਨੇ।"

ਦਿਵਾਲੀ ਤੇ ਖ਼ਾਤੇ ਰੱਖਣ ਵਾਲੇ ਵਪਾਰੀ, ਬੈਂਕ ਦੇ ਸਟਾਫ ਨੂੰ ਤੋਹਫ਼ੇ ਦੇ ਜਾਂਦੇ ਨੇ। ਗੁਰਪ੍ਰੀਤ ਤੇ ਮੰਨੋ ਦਾ ਘਰ ਤੋਹਫ਼ਿਆਂ ਨਾਲ ਭਰ ਜਾਂਦਾ। ਉਹ ਰਿਸ਼ਤੇਦਾਰਾਂ ਨੂੰ ਦਿੰਦੇ ਤਾਂ ਸਭ ਖ਼ੁਸ਼ ਹੋ ਕੇ ਅਸੀਸਾਂ ਦੇਂਦੇ।

ਜਸਵੰਤ ਇੰਜੀਨੀਅਰਿੰਗ ਦੇ ਆਖ਼ਰੀ ਵਰ੍ਹੇ ਦਾ ਇਮਿਤਿਹਾਨ ਦੇ ਚੁੱਕਾ ਸੀ। ਉਸ ਨੂੰ ਹੁਣੇ ਤੋਂ ਹੀ ਨੌਕਰੀਆਂ ਵਾਲੇ ਪੁੱਛ ਰਹੇ ਸਨ। ਉਸ ਦੀ ਕੰਪਿਊਟਰ ਲਾਈਨ ਸੀ ਨਵੀਂ-ਨਵੀਂ ਸੀ ਜਿਸਦੀ ਅਜੇ ਬੜੀ ਡਿਮਾਂਡ ਸੀ।

"ਭੈਣ ਭਾਵੇਂ ਤੈਨੂੰ ਗੁੱਸਾ ਹੀ ਲੱਗੇ ਬੱਚੇ ਬੜੇ ਚੰਗੇ ਨਿਕਲੇ ਨੇ, ਕੁੜਮ ਵੀ ਤੈਨੂੰ ਬੜੇ ਚੰਗੇ ਮਿਲੇ ਨੇ। ਮੰਨੋ ਜਦੋਂ ਸਹੁਰਿਆਂ ਚੋਂ ਆਉਂਦੀ ਏ, ਖ਼ੁਸ਼-ਖ਼ੁਸ਼ ਹਸੂੰ-ਹਸੂੰ ਕਰਦੀ ਏ। ਮੈਂ ਕਦੀ ਕਹਿੰਨੀਆਂ, ਆ ਜਾਇਆ ਕਰ ਤਾਂ ਕਹਿੰਦੀ ਏ ਮਾਸੀ ਜੀ ਟਾਈਮ ਈ ਨਹੀਂ ਮਿਲਦਾ। ਕੁਲਵੰਤ ਦਾ ਤਾਂ ਜਵਾਬ ਹੀ ਨਹੀਂ।"

"ਛੱਡ, ਜਗਮੋਹਨੀ ਤੇਰੀਆਂ ਦੋਹਾਂ ਕੁੜੀਆਂ ਦਾ ਕੀ ਹਾਲ ਏ ?"

"ਠੀਕ ਏ, ਪੜ੍ਹੀਆਂ ਤਾਂ ਹੈ ਨਹੀਂ, ਜੀਜਾ ਜੀ ਨੇ ਤਾਂ ਐਡੇ ਵਧੀਆ ਸਕੂਲ ਵਿੱਚ ਪਾਇਆ। ਸੋ ਵਿਆਹ ਦਿੱਤਾ। ਤੂੰ ਆਈ ਹੀ ਸੈਂ ਵਿਆਹ ਤੇ। ਮੁੰਡਿਆਂ ਦੀਆਂ ਖ਼ਰਾਦਾਂ ਨੇ ਰੋਟੀ ਕਮਾ ਲੈਂਦੇ ਨੇ।"

"ਤੇ ਮੁੰਡੇ।"

"ਭੈਣ ਪੜ੍ਹੇ ਉਹ ਵੀ ਨਹੀਂ, ਇਹਨਾਂ ਨੇ ਬੜਾ ਸਮਝਾਇਆ ਏ। ਮੈਂ ਕਿਹਾ ਦਫ਼ਾ ਕਰੋ ਸੂ ਆਪੇ ਸਿਰ ਪਈ ਕਮਾਉਣ ਖਾਣਗੇ। ਤੇਰੇ ਜੱਸੇ ਦਾ ਨਤੀਜਾ ਆ ਗਿਆ ?"

"ਨਹੀਂ" ਐਡੀ ਛੇਤੀ ਅਜੇ ਤਾਂ ਪਿਛਲੇ ਮਹੀਨੇ ਇਮਤਿਹਾਨ ਮੁੱਕੇ ਨੇ। ਆਂਹਦਾ ਏ ਚੰਗੇ ਨੰਬਰ ਲਵਾਂਗਾ, ਅਗੋਂ ਰੱਬ ਜਾਣੇ।"

"ਬੜਾ ਲਾਇਕ ਏ ਸੱਤੇ ਵਾਂਗ, ਕਿਤੇ ਵੱਡੀ ਥਾਂ ਤੇ ਲਗੇਗਾ, ਜਦੋਂ ਮਿਲਦਾ ਏ, ਬੜੇ ਚਾਅ ਨਾਲ ਮਿਲਦਾ ਏ। ਬ੍ਰੀਰੋ ਦਾ ਕੀ ਹਾਲ ਏ ?"

"ਕੀ ਹਾਲ ਹੋਣਾ ਏਂ ਵਖਤਾਂ ਮਾਰੀ ਦਾ। ਭਾਪਾ ਜੀ ਹੁੰਦੇ ਤਾਂ ਹੋਰ ਗੱਲ ਸੀ। ਨੌਕਰੀ ਏ, ਰੋਟੀ ਚਲੀ ਜਾਂਦੀ ਏ। ਭਾਬੀ ਜੀ ਨੂੰ ਭਾਪਾ ਜੀ ਵਾਲੀ ਪੈਨਸ਼ਨ ਮਿਲੀ ਜਾਂਦੀ ਏ। ਭਰਾਵਾਂ ਦਾ ਤੈਨੂੰ ਪਤਾ ਈ ਏ।"

"ਹਾਏ ਭੈਣ ਹੁਣ ਵੀ ਉਹਨਾਂ ਨੂੰ ਸ਼ਰਮ ਨਹੀਂ, ਮਾਂ ਕੱਲੀ ਏ।"

"ਜਗਮੋਹਨੀ ! ਮੂੰਹ ਤੋਂ ਲਾਹ ਲਈ ਲੋਈ ਕੀ ਕਰੇਗਾ ਕੋਈ। ਸਗੋਂ ਗਲੀ ਵਿਚ ਖਲੋ ਕੇ ਮਾਂ ਨਾਲ ਲੜ ਜਾਂਦੇ ਨੇ। ਗੁਆਂਢੀ ਕਈ ਵੱਖ ਸਮਝਾਉਂਦੇ ਨੇ ਪਰ ਉਹਨਾਂ ਨੂੰ ਲਥੀ ਚੜ੍ਹੀ ਦੀ ਹੈ ਹੀ ਨਹੀਂ।"

ਜਸਬੀਰ ਕਈ ਵਾਰ ਸ਼ਨਿਚਰਵਾਰ ਸਵੇਰੇ ਜਸਜੀਤ ਘਰ ਆ ਜਾਂਦੀ, ਕੁੜੀਆਂ ਨੂੰ ਨਰਸਰੀ ਸਕੂਲ ਭੇਜਣ ਬਾਅਦ। ਉਹ ਕੁਲਤਾਰ ਨਾਲ ਗੱਲਾਂ ਕਰਦੀ ਨਹੋਰੇ ਸੁੱਟਦੀ ਕਿਸੇ ਨੇ ਉਸ ਦੀ ਮਦਦ ਨਹੀਂ ਕੀਤੀ ਸਗੋਂ ਭਰਾਵਾਂ ਨੇ ਉਸ ਦਾ ਘਰ ਪੱਟਿਆ ਏ। ਕਈ ਵਾਰ ਉਹ ਗੱਲਾਂ ਕਰਦੀ ਕਰਦੀ ਅੱਖਾਂ ਭਰ ਆਉਂਦੀ ਤਾਂ ਕੁਲਤਾਰ ਉਸ ਨੂੰ ਨੇੜੇ ਕਰਦਾ, ਅੱਖਾਂ ਪੂੰਝਦਾ ਹਿੱਕ ਨਾਲ ਲਾ ਕੇ ਆਖਦਾ, "ਹਿੰਮਤ ਕਰ ਪਹਾੜ ਜਿੱਡੀ ਜ਼ਿੰਦਗੀ ਹੈ, ਕੁੜੀਆਂ ਨੂੰ ਪੜ੍ਹਾ ਲਿਖਾ ਚੰਗੇ ਘਰ ਵਿਆਹ, ਅਸੀਂ ਤੇਰੇ ਨਾਲ ਹਾਂ।"

ਉਹ ਉਸ ਕੋਲੋਂ ਛੁੱਟਣ ਦੀ ਕਈ ਵਾਰ ਕੋਸ਼ਿਸ਼ ਕਰਦੀ ਤੇ ਕਹਿੰਦੀ, "ਜੀਜਾ ਜੀ ਨਾ ਕਰਿਆ ਕਰੋ ਇੰਜ," ਪਰ ਆਸਰਾ ਵੀ ਉਸ ਨੂੰ ਏਸੇ ਘਰ ਦਾ ਸੀ। ਉਂਜ ਵੀ ਮਰਦ ਤੀਵੀਂ ਜਦ ਇੱਕ ਦੂਜੇ ਦੇ ਨੇੜੇ ਹੁੰਦੇ ਹਨ ਤਾਂ ਕੁਦਰਤ ਵਲੋਂ ਹੀ ਸੁਖ ਤਾਂ ਅਨੁਭਵ ਕਰਦੇ ਹਨ। ਜਸਬੀਰ ਵੀ ਕਰਦੀ, ਕੁਲਤਾਰ ਨਾਲ ਗੱਲਾਂ ਕਰਿਆਂ ਉਸ ਨੂੰ ਸਕੂਨ ਵੀ ਮਿਲਦਾ, ਉਸ ਦੇ ਛੇੜ-ਛਾੜ ਕਰਿਆ ਅੰਦਰ ਦੀ ਤ੍ਰਿਪਤੀ ਵੀ। ਸੋ ਉਹ ਸ਼ਾਇਦ ਏਸੇ ਸੁਖ ਦੀ ਖਿਚੀ ਮਹੀਨੇ ਪੰਦਰੀਂ ਦਿਨੀਂ ਉਦੋਂ ਆਉਂਦੀ ਜਦੋਂ ਕੁਲਤਾਰ ਇਕੱਲਾ ਹੁੰਦਾ। ਟੈਲੀਫ਼ੂਨ ਤੇ ਹੀ ਟਾਈਮ ਤੈਅ ਕਰ ਲੈਂਦੀ। ਹਾਕਮ, ਵੇਲ ਤੇ ਔਰਤ ਜਿਹੜਾ, ਨੇੜੇ ਹੋਵੇ ਉਸ ਦਾ ਹੀ ਆਸਰਾ ਭਾਲਦੇ ਨੇ। ਫਿਰ ਉਹ ਤਾਂ ਪਹਿਲਾਂ ਵੀ ਖੁਲ੍ਹੇ ਹੋਏ ਸਨ। ਜਸਬੀਰ ਜਾਂਦੀ, ਜਸਜੀਤ ਨੂੰ ਮਿਲ ਕੇ ਉਸ ਨਾਲ ਦੁੱਖ ਸੁੱਖ ਸਾਂਝਾ ਕਰਕੇ।

ਜਸਜੀਤ ਦੇ, ਬੱਚਿਆਂ ਨੂੰ ਵੀ ਮਾਸੀ ਨਾਲ ਹਮਦਰਦੀ ਸੀ ਪਰ ਕਿਤੇ-ਕਿਤੇ ਉਹਨਾਂ ਨੂੰ ਉਸ ਦਾ ਸੁਭਾ ਅੱਖਰਦਾ। ਉਹ ਦਲੀਲ ਨਾਲ ਗੱਲ ਕਰਨ ਦੀ ਥਾਂ ਗੁੱਸੇ ਨਾਲ ਗੱਲ ਕਰਦੀ ਜਾਂ ਫਿਰ ਅੱਖਾਂ ਵੀ ਭਰ ਆਉਂਦੀ।

"ਨਾ ਇਸ ਤਰ੍ਹਾਂ ਗੱਲ ਕਰਿਆ ਕਰੋ ਮਾਸੀ ਜੀ ਨਾਲ, ਵਿਚਾਰੀ ਕਿਹੜੀ ਘੱਟ ਦੁਖੀ ਏ।" ਇਕ ਦਿਨ ਕੁਲਵੰਤ ਨੇ ਸਤਪਾਲ ਨੂੰ ਉਸਦੇ ਸਾਮ੍ਹਣੇ ਕਿਹਾ।

"ਮੈਂ ਕੀ ਕਿਹਾ ਏ, ਐਵੇਂ ਅੱਖਾਂ ਭਰ ਆਈ ਏ," ਉਸ ਨੇ ਕਿਹਾ ਪਰ ਨਾਲ ਹੀ ਮਾਸੀ ਦਾ ਮੋਢਾ ਨਪ ਕੇ ਰੋਂਦੀ ਨੂੰ ਚੁਪ ਕਰਾਉਣ ਲਈ ਕਿਹਾ, "ਸੌਰੀ, ਮਾਸੀ ਜੀ ਤੁਹਾਡਾ ਦਿਲ ਦੁਖਿਆ ਏ।"

ਉਹ ਅੱਖਾਂ ਪੂੰਝ ਕੇ ਸਧਾਰਨ ਜਿਹੀ ਹੁੰਦੀ ਬੋਲੀ, "ਨਹੀਂ ਸੱਤੇ ਤੁਸੀਂ ਮੇਰੇ ਬਾਰੇ ਮਾੜਾ ਨਹੀਂ ਸੋਚਦੇ ਪਰ ਮੇਰੀ ਕਿਸਮਤ।"

ਸਤਪਾਲ ਤੇ ਕੁਲਵੰਤ, ਦੋਵੇਂ ਦਿੱਲੀ ਦੇ ਵੱਖ-ਵੱਖ ਪ੍ਰਾਈਵੇਟ ਵੱਡੇ ਹਸਪਤਾਲਾਂ ਵਿੱਚ ਲੱਗੇ ਹੋਏ ਸਨ। ਚੰਗੀਆਂ ਤਨਖਾਹਾਂ ਸਨ। ਆਦਰ ਮਾਣ ਸੀ। ਸਰਦਾਰ ਸਿੰਘ ਮਿਲਣ ਆਉਂਦਾ ਤਾਂ ਬੜਾ ਖ਼ੁਸ਼ ਹੁੰਦਾ। ਜਦ ਦੋਵੇਂ ਜੀਆਂ ਮੱਥਾ ਟੇਕਦੇ ਤਾਂ ਉਹ ਰੰਗ ਵਿਚ ਆ ਜਾਂਦਾ ਅਸੀਸਾਂ ਦਿੰਦਾ ਕਹਿੰਦਾ, "ਬੱਲੇ ਬੱਲੇ, ਰੱਬਾ ਸ਼ੁਕਰ ਏ ਜਿਉਂਦੇ ਵਸਦੇ ਰਹੋ ਰੱਬ ਭਾਗ ਲਾਏ।"

ਰੱਬ ਨੇ ਭਾਗ ਲਾਏ ਅਗਲੇ ਹੀ ਸਾਲ ਉਹਨਾਂ ਘਰ ਮੁੰਡਾ ਹੋਇਆ। ਕੁਲਵੰਤ

ਲੰਬੀ ਛੁੱਟੀ ਲੈ ਕੇ ਕਾਕੇ ਨੂੰ ਪਾਲਣ ਲਗੀ। ਲੋਹੜੀ ਬੜੇ ਚਾਅ ਨਾਲ ਮਨਾਈ ਗਈ। ਜੀਤੋ, ਪ੍ਰੀਤੋ, ਬਲਵੰਤ ਸਿੰਘ, ਸਰਦਾਰ, ਕਰਮ ਸਿੰਘ, ਗੁਰਬਚਨ ਕੌਰ, ਜਗਮੋਹਨੀ, ਗੁਰਪ੍ਰੀਤ, ਕਾਂਤਾ ਸਾਰੇ ਪਰਵਾਰਾਂ ਨਾਲ ਹੁੰਮਹੁਮਾਂ ਕੇ ਆਏ। ਸਰਦਾਰ ਸਿੰਘ ਨੇ ਭਾਵੇਂ ਮਾਪਿਆਂ ਦਾ ਹਿਸਾਰ ਵਿਚ ਘਰ ਵਿਕਣ ਕਰਕੇ ਪੰਜਾਬ ਰਹਿਣਾ ਪਸੰਦ ਕੀਤਾ ਸੀ ਪਰ ਉਥੇ ਉਸ ਦਾ ਘਰ ਬਣਾਉਣ ਨੂੰ ਜੀਅ ਨਾ ਕੀਤਾ। ਉਸ ਨੇ ਬਲਵੰਤ ਸਿੰਘ ਨਾਲ ਸਲਾਹ ਕਰ ਕੇ ਉਥੇ ਇੱਕ ਸਾਫ਼ ਸੁਥਰੀ ਕਲੋਨੀ ਵਿਚ 6 ਮਰਲੇ ਦਾ ਪਲਾਟ ਲੈ ਕੇ ਸੁਹਣਾ ਘਰ ਪਾ ਲਿਆ ਸੀ। ਉਹ ਹਿਸਾਰੋਂ ਹੀ ਆਇਆ ਸੀ। ਔਰਤਾਂ ਦੇ ਗਾਉਣ ਤੇ ਜਸਵੰਤ ਦਾ ਨਾਚ ਠੱਲ੍ਹਿਆ ਨਹੀਂ ਸੀ ਜਾਂਦਾ। ਕੁਲਤਾਰ ਤਾਂ ਸਿਆਣਿਆਂ ਵਾਂਗ ਬੈਠਾ ਸੀ। ਘਰ ਦਾ ਕੁੰਜੀ ਬਰਦਾਰ ਸਰਦਾਰ ਸਿੰਘ ਸੀ। ਹਰ ਜਾਣ ਵਾਲੇ ਨੂੰ ਮੋਮਜਾਮੇ ਦੇ ਲਿਫ਼ਾਫ਼ੇ ਵਿੱਚ ਪਿਆ ਮੂੰਗਫਲੀ ਰਿਓੜੀਆਂ ਤੇ ਨਿੱਕ ਸੁੱਕ ਦਿੰਦਾ।

ਗੁਰਪ੍ਰੀਤ ਨੇ ਮੁਸਕਰਾਉਂਦਿਆ ਕਿਹਾ, "ਅੱਜ ਤਾਂ ਚਾਚਾ ਜੀ ਦੀ ਦਾਦਾਗਿਰੀ ਚਲਦੀ ਏ।" "ਚਲਣੀ ਏ ਪ੍ਰਮਾਤਮਾ ਨੇ ਖ਼ੁਸ਼ੀਆਂ ਦਿੱਤੀਆਂ ਨੇ ਤੇ ਵੀਰ ਨੇ ਮਾਣ ਦਿੱਤਾ ਏ।" ਉਸ ਨੇ ਝੁਕਕੇ ਗੁਰਪ੍ਰੀਤ ਨੂੰ ਹਿੱਕ ਨਾਲ ਲਾ ਕੇ ਪਿੱਠ ਥਾਪੜ ਕੇ ਪਿਆਰ ਕੀਤਾ।

ਜਸਜੀਤ ਦੀ ਹੋਰ ਤਰੱਕੀ ਹੋ ਗਈ ਤੇ ਉਹ ਸੁਪਰਿੰਟੈਂਡੈਂਟ ਬਣ ਗਈ ਪਰ ਨੌਕਰੀ ਦੂਰ ਦੀ ਸੀ। ਹੁਣ ਚਿੰਤਾ ਵੀ ਨਹੀਂ ਸੀ ਕਿਉਂਕਿ ਬੱਚੇ ਪਲ ਗਏ, ਪੜ੍ਹ ਗਏ ਸਨ। ਰੋਟੀ ਵੀ ਨੂੰਹ ਸੱਸ ਰਲ ਕੇ ਪਕਾ ਲੈਂਦੀਆਂ ਸਨ। ਸਫ਼ਾਈਆਂ, ਭਾਂਡੇ ਮਾਂਜਣ, ਕੱਪੜੇ ਧੋਣ ਲਈ ਮਾਈਆਂ ਸਨ ਜੋ ਕੁਲਤਾਰ ਦੇ ਟਾਈਮ ਤੇ ਆਉਂਦੀਆਂ ਤੇ ਕੰਮ ਕਰਕੇ ਚਲੀਆਂ ਜਾਂਦੀਆਂ। ਛੁੱਟੀ ਵਾਲੇ ਦਿਨ ਜੋ ਉਹਨਾਂ ਨੂੰ ਕਹਿਣਾ ਹੁੰਦਾ ਨੂੰਹ-ਸੱਸ ਕਹਿ ਦੇਂਦੀਆਂ।

ਜਸਜੀਤ ਦੀ ਨਜ਼ਰ ਕਮਜ਼ੋਰ ਹੋ ਗਈ। ਸਿਆਣੇ ਡਾਕਟਰ ਦੀ ਸਲਾਹ ਲਈ ਗਈ ਉਸ ਕਿਹਾ ਮੋਤੀਆ ਹੈ ਓਪਰੇਸ਼ਨ ਕਰਵਾਉਣਾ ਪਏਗਾ। ਫੇਰ ਓਪਰੇਸ਼ਨ ਦਾ ਮਨ ਬਣਾ ਕੇ ਡਾਕਟਰ ਕੋਲ ਗਈ। ਉਸ ਕਿਹਾ ਪਹਿਲਾਂ ਸੱਜੀ ਅੱਖ ਦਾ ਕਰਦੇ ਹਾਂ ਤੇ ਉਸ ਨੇ ਟੈਸਟ ਲਿਖ ਦਿੱਤੇ ਹੋਮੋਗਲੋਬਿਨ ਤੇ ਯੂਰੀਆ ਦੇ ਤੇ ਬਲੱਡ ਪ੍ਰੈਸ਼ਰ ਵੀ ਚੈੱਕ ਕਰਵਾਉਣ ਲਈ ਕਿਹਾ,

"ਹੈਂ ਜੀ ਆਹ ਵੇਖਿਓ ! ਲੈਬ ਵਾਲਿਆਂ ਕੋਈ ਗ਼ਲਤ ਰਿਪੋਰਟ ਤਾਂ ਨਹੀਂ ਦੇ ਦਿੱਤੀ ?" ਕੁਲਵੰਤ ਨੇ ਟੈਸਟ ਰਿਪੋਰਟ ਵੇਖ ਕੇ ਸਤਪਾਲ ਨੂੰ ਕਿਹਾ।

ਉਸ ਨੇ ਕਿਹਾ, "ਨਹੀਂ ਗ਼ਲਤ ਕੀ ਹੋਣੀ ਏ, ਯੂਰੀਆ ਵਧ ਏ ਬਾਕੀ ਠੀਕ ਏ। ਅੱਖਾਂ ਦੇ ਡਾਕਟਰ ਨੂੰ ਵਿਖਾ ਲੈਂਦੇ ਹਾਂ।"

ਅੱਖਾਂ ਦੇ ਡਾਕਟਰ ਨੇ ਕਿਹਾ ਕੋਈ ਫਿਕਰ ਨਾ ਕਰੋ। ਤੇ ਸੱਜੀ ਅੱਖ ਦਾ ਓਪਰੇਸ਼ਨ ਹੋ ਗਿਆ। ਨਜ਼ਰ ਠੀਕ ਹੋ ਗਈ। ਪ੍ਰਹੇਜ ਕੀਤਾ, ਦਵਾਈ ਪਾਈ। ਡਾਕਟਰ ਨੇ ਕਿਹਾ, ਜਦੋਂ ਚਾਹੋ ਖੱਬੀ ਦਾ ਵੀ ਕਰਵਾ ਸਕਦੇ ਹੋ। ਸਾਲ ਬਾਅਦ ਦੂਜੀ ਅੱਖ ਦਾ ਵੀ ਓਪਰੇਸ਼ਨ ਹੋ ਗਿਆ। ਸਭ ਠੀਕ ਠਾਕ ਸੀ ਲੋੜੀਂਦੀਆਂ ਛੁੱਟੀਆਂ ਮੁੱਕਣ ਬਾਅਦ ਜਸਜੀਤ ਦਫਤਰ ਜਾਣ ਲੱਗੀ ਪਰ ਐਨਕ ਲੁਆਉਣੀ ਪਈ।

ਜਸਵੰਤ ਦੀ ਨੌਕਰੀ ਪੂਨੇ ਲੱਗੀ ਸੀ। ਉਸ ਨਾਲ ਟੈਲੀਫ਼ੂਨ ਤੇ ਗੱਲ ਹੁੰਦੀ ਰਹਿੰਦੀ। ਪਰ ਦੋਹੀਂ ਵੇਰੀ ਜਦ ਉਸ ਆਉਣ ਬਾਰੇ ਪੁਛਦਾ ਤਾਂ ਜਸਜੀਤ ਹੀ ਕਹਿੰਦੀ,

"ਜੱਸੇ ਮੈਂ ਤੇ ਕਹਿੰਦੀ ਆਂ ਕੋਈ ਲੋੜ ਨਹੀਂ, ਤੇਰੇ ਪਿਤਾ ਜੀ ਹੈਗੇ ਨੇ। ਸੁੱਖ ਨਾਲ ਘਰ ਦੇ ਦੋ ਡਾਕਟਰ ਨੇ। ਨਾਲੇ ਆਪਾਂ ਕੀ ਕਰਨਾਂ ਏ ? ਡਾਕਟਰ ਨੇ ਓਪਰੇਸ਼ਨ ਕਰਨਾ ਏਂ ਤੇ ਬੱਸ, ਅਰਾਮ। ਉਂਜ ਜਦੋਂ ਛੁੱਟੀ ਮਿਲੇ ਆ ਜਾਈ।"

ਕੁਲਵੰਤ ਦੇ ਅੰਦਰੋਂ ਯੂਰੀਆ ਵੱਧ ਹੋਣ ਦਾ ਵਹਿਮ ਨਾ ਗਿਆ। ਉਸ ਨੇ ਸਤਪਾਲ ਨਾਲ ਸਲਾਹ ਮੇਲ ਕੇ ਜਸਜੀਤ ਦੇ ਹੋਮੋਗਲੋਬਿਨ, ਬਲੱਡ ਯੂਰੀਆ ਕ੍ਰੈਟਿਨਿਕ, ਬਲੱਡ ਸ਼ੂਗਰ, ਬਲੱਡ ਪ੍ਰੈਸ਼ਰ ਦੇ ਟੈਸਟ ਕਰਵਾਏ। ਬਾਕੀ ਰਿਪੋਰਟਾਂ ਤਾਂ ਤਸੱਲੀ ਬਖ਼ਸ਼ ਸਨ ਪਰ ਯੂਰੀਆ ਤੇ ਕ੍ਰੈਟਿਨਿਕ ਫਿਕਰ ਕਰਨ ਵਾਲੇ ਸਨ। ਦੋਹਾਂ ਨੂੰ ਫੁਸ ਫੁਸ ਕਰਦਿਆਂ ਨੂੰ ਵੇਖ ਕੇ ਜਸਜੀਤ ਨੇ ਆਪ ਰਿਪੋਰਟ ਪੜ੍ਹੀ, ਕੁਲਤਾਰ ਨੇ ਵੀ ਵੇਖੀ ਤੇ ਉਹਨਾਂ ਦੇ ਉਦਾਸ ਚਿਹਰਿਆਂ ਨੂੰ ਢਾਰਸ ਦੇਣ ਲਈ ਕੁਲਵੰਤ ਨੇ ਕਿਹਾ, "ਕੋਈ ਨਹੀਂ, ਫਿਕਰ ਵਾਲੀ ਕੋਈ ਗੱਲ ਨਹੀਂ ਗੁਰਦੇ ਵਿੱਚ ਇਨਫੈਕਸ਼ਨ ਲਗਦੀ ਏ ਕਲ੍ਹ ਇਹ ਆਪਣੇ ਹਸਪਤਾਲ ਦੇ ਮਾਹਿਰ ਨਾਲ ਗੱਲ ਕਰਨਗੇ।"

ਸਤਪਾਲ ਨੇ ਗੁਰਦਿਆਂ ਦੇ ਮਾਹਿਰ ਡਾਕਟਰ ਜਿੰਦਲ ਨਾਲ ਗੱਲ ਕੀਤੀ। ਉਸ ਰਿਪੋਰਟ ਵੇਖ ਕੇ ਚਿੰਤਾ ਪਰਗਟ ਕੀਤੀ ਕਿ ਗੁਰਦੇ ਖ਼ਰਾਬ ਹਨ, ਕਿੰਨੇ ਕੁ ਬਾਰੇ ਉਹ ਹੋਰ ਟੈਸਟਾਂ ਬਿਨਾਂ ਨਹੀਂ ਸੀ ਦੱਸ ਸਕਦਾ।

ਘਰ ਆ ਕੇ ਕੁਲਤਾਰ ਨਾਲ ਵੇਰਵੇ ਨਾਲ ਗੱਲ ਕੀਤੀ। ਜਸਵੰਤ ਨੂੰ ਟੈਲੀਫ਼ੂਨ ਤੇ ਦਸਿਆ, ਮਨਜੀਤ ਨੇ ਗੁਰਪ੍ਰੀਤ ਨੂੰ ਸਦ ਕੇ ਸਮਝਾਇਆ ਪਰ ਚਿੰਤਾ ਦੀ ਕੋਈ ਗੱਲ ਨਹੀਂ ਲਗੀ, ਹਰ ਬਿਮਾਰੀ ਦਾ ਇਲਾਜ ਹੈ। ਸਭ ਦੀ ਰਾਏ ਸੀ ਕਿ ਅਜੇ ਜਸਜੀਤ ਨੂੰ ਨਾ ਦੱਸਿਆ ਜਾਏ ਤਾਂਕਿ ਉਹ ਮਨ ਨੂੰ ਨਾ ਲਾ ਲਵੇ।

ਉਹ ਉਹਨਾਂ ਦੇ ਮੂੰਹ ਲਟਕੇ ਹੋਏ ਵੇਖਦੀ ਪਰ ਕੋਈ ਗਲ ਨਾ ਦੱਸਦਾ ਤੇ ਮਸਨੂਈ ਹਾਸਾ ਹੱਸ ਕੇ ਉਸ ਦੇ ਮੋਢੇ ਘੁੱਟਦਾ। ਨਾਲ ਹੀ ਉਸ ਦੇ ਨੂੰਹ-ਪੁੱਤਰ ਕਹਿੰਦੇ, "ਮੰਮੀ ਅਸੀਂ ਹਾਂ ਨਾ, ਚਿੰਤਾ ਕਾਹਦੀ।"

ਰਾਤੀਂ ਪਾਸਾ ਵੱਟ ਕੇ ਪਏ ਕੁਲਤਾਰ ਨੂੰ ਜਸਜੀਤ ਨੇ ਹਿਲਾਇਆ ਤੇ ਕਿਹਾ, "ਕੀ ਗੱਲ ਏ ? ਮੇਰੇ ਨਾਲ ਨਰਾਜ ਜੇ।"

'ਨਹੀਂ।'

ਉਸ ਨੇ ਆਪਣੇ ਵਲੋਂ ਝੁਕ ਕੇ ਅੱਖਾਂ ਪੂੰਝੀਆਂ। ਜਸਜੀਤ ਨੇ ਉਸ ਦਾ ਪਾਸਾ ਪਰਤਿਆ ਤੇ ਉਸ ਨੂੰ ਆਪਣੇ ਨਾਲ ਘੁੱਟਿਆ। ਉਸ ਕਿਹਾ, "ਤੂੰ ਮੈਨੂੰ ਅੱਜ ਖ਼ੁਸ਼ ਕਰ ਮੈਂ ਬਹੁਤ ਉਦਾਸ ਹਾਂ ਜਸਜੀਤ।"

ਦੋਹਾਂ ਜੀਆਂ ਦਾ ਕਾਹਦਾ ਉਹਲਾ ਹੁੰਦਾ ਹੈ। ਜਸਜੀਤ ਨੇ ਉਸਨੂੰ ਤਿਆਰ ਕੀਤਾ, ਆਪ ਉਸ ਲਈ ਤਿਆਰ ਹੋਈ, ਹਫ ਕੇ ਦੋਵੇਂ ਲੇਟ ਗਏ। ਉਹ ਉਸਨੂੰ ਵਰਚਾਉਂਦੀ ਕਹਿਣ ਲਗੀ, "ਰੋਵੋ ਨਾ ਕੀ ਕਮੀ ਹੈ, ਸਤਿਗੁਰ ਦਾ ਦਿੱਤਾ ਬੜਾ ਕੁਝ ਹੈ।" ਫੇਰ ਇੱਕ ਦੂਜੇ ਨਾਲ ਹਿਕਾਂ ਜੋੜ ਕੇ ਸੌਂ ਗਏ ਤਾਂ ਕੁਲਤਾਰ ਨੂੰ ਭੈੜੇ-ਭੈੜੇ ਸੁਪਨੇ ਆਏ ਜਿਵੇਂ ਉਹ ਇਕੱਲਾ ਰਹਿ ਗਿਆ ਏ। ਜਸਜੀਤ ਉਸ ਤੋਂ ਦੂਰ ਚਲੀ ਗਈ ਏ ਬਹੁਤ ਦੂਰ, ਕਿਤੇ ਚਿਤਾਵਾਂ ਬਲ ਰਹੀਆਂ ਨੇ, ਕਿਤੇ ਚੀਕ ਚਿਹਾੜਾ ਪਿਆ ਹੋਇਆ ਏ। ਅਚਾਨਕ ਉਸ ਦਾ ਪੈਰ ਲਹੂ ਮਿੱਝ ਦੇ ਟੋਏ ਵਿੱਚ ਡਿਗਾ ਤੇ ਉਹ ਤ੍ਰਬਕ ਕੇ, ਅਭੜਵਾਹੇ ਉਠਿਆ। ਜਸਜੀਤ ਵੀ ਉਠ ਬੈਠੀ ਕਹਿਣ ਲੱਗੀ ਕੀ ਗੱਲ

ਏਂ, "ਕੁਝ ਨਹੀਂ," ਉਸ ਸੱਤੇ ਹੁਰਾਂ ਨੂੰ ਅਵਾਜ਼ ਮਾਰੀ, ਦੋਵੇਂ ਜੀ ਆ ਗਏ। ਸੱਤੇ ਨੇ ਕੁਲਤਾਰ ਦਾ ਹੱਥ ਘੁਟਿਆ ਮਲਿਆ ਤੇ ਕਹਿਣ ਲਗਾ, "ਕੀ ਗੱਲ ਏ ?"

"ਬੜਾ ਭੈੜਾ ਸੁਪਨਾ ਵੇਖਿਆ ਏ।"

"ਸੁਪਨੇ ਕਦੀ ਸੱਚ ਹੁੰਦੇ ਨੇ ! ਵਹਿਮ ਨਾ ਕਰੋ, ਉਠੋ ਨ੍ਹਾ ਧੋ ਕੇ ਰੱਬ ਦਾ ਨਾਂ ਲਉ, ਨਾਸ਼ਤਾ ਕਰਕੇ ਸਕੂਲ ਜਾਓ।"

ਕੁਲਵੰਤ ਤੇ ਕਾਕੇ ਬਖਸ਼ੀਸ਼ ਨੂੰ ਛੱਡ ਕੇ ਸਭ ਨੌਕਰੀਆਂ ਤੇ ਗਏ।

ਡਾਕਟਰ ਜਿੰਦਲ ਦੇ ਲਿਖੇ ਅਨੁਸਾਰ ਕੁਤਬ ਮੀਨਾਰ ਕੋਲ ਇੱਕ ਲੈਬਾਰਟਰੀ ਵਿਚ ਜਸਜੀਤ ਨੂੰ ਐਡਵਾਂਸ ਟੈਸਟ ਵਾਸਤੇ ਉਸ ਨੂੰ ਕੁਲਤਾਰ ਤੇ ਕੁਲਵੰਤ ਲੈ ਕੇ ਗਏ। ਉਥੇ ਬੈਠਿਆਂ ਹੀ ਜਸਜੀਤ ਨੇ ਉਲਟੀ ਕਰ ਦਿੱਤੀ ਪਰ ਪਾਣੀ ਹੀ ਨਿਕਲਿਆ। ਆਉਂਦਿਆਂ ਕੁਲਵੰਤ ਨੇ ਉਸ ਨੂੰ ਦੱਸ ਦਿੱਤਾ ਸੀ ਕਿ ਗੁਰਦਿਆਂ ਦਾ ਨੁਕਸ ਦੱਸਦੇ ਨੇ ਡਾਕਟਰ। ਏਥੋਂ ਪੂਰਾ ਪਤਾ ਲੱਗੂਗਾ।"

ਆਪਣੀ ਕਾਰ ਤੇ ਗਏ ਸਨ। ਕੁਲਵੰਤ ਚਲਾ ਲੈਂਦੀ ਸੀ। ਪਹਿਲਾਂ ਟਾਈਮ ਵੀ ਲੈ ਕੇ ਗਏ ਸਨ ਫਿਰ ਵੀ ਆਉਣ ਜਾਣ ਵਿੱਚ 6-7 ਘੰਟੇ ਲੱਗ ਗਏ। ਰਿਪੋਰਟ ਦੋ ਦਿਨਾਂ ਬਾਅਦ ਮਿਲੀ ਸੀ।

ਰਾਤੀਂ ਪਾਸਾ ਵੱਟ ਕੇ ਪਏ ਕੁਲਤਾਰ ਦਾ ਕਾਰਨ ਜਸਜੀਤ ਨੂੰ ਸਮਝ ਆ ਚੁੱਕਾ ਸੀ ਕਿ ਗੁਰਦਿਆਂ ਦਾ ਇਲਾਜ਼ ਘੱਟ ਹੀ ਹੁੰਦਾ ਹੈ ਤੇ ਗੁਰਦਿਆਂ ਦੇ ਰੋਗੀ ਦੀ ਉਮਰ ਵੀ ਲੰਬੀ ਨਹੀਂ ਹੁੰਦੀ, ਏਸੇ ਕਰਕੇ ਇਹ ਪ੍ਰੇਸ਼ਾਨ ਹੈ।

ਅੱਜ ਰਾਤੀਂ ਜਸਜੀਤ ਨੇ ਲੇਟੇ ਪਏ ਕੁਲਤਾਰ ਨੂੰ ਉਠਾ ਕੇ ਉਸ ਨਾਲ ਅੱਖਾਂ ਹੀ ਅੱਖਾਂ ਵਿੱਚ ਗੱਲ ਕੀਤੀ ਤੇ ਉਸ ਨੂੰ ਆਪਣੀ ਝੋਲੀ ਵਿੱਚ ਖਿੱਚ ਕੇ ਰੋਈ ਫਿਰ ਅੱਖਾਂ ਪੂੰਝ ਕੇ ਹਿੱਕ ਨਾਲ ਘੁੱਟ ਕੇ ਖਿੜਕਦੀ ਅਵਾਜ਼ ਵਿਚ ਕਹਿਣ ਲੱਗੀ, "ਤੁਸੀਂ ਤਾਂ ਹੌਂਸਲਾ ਕਰੋ ਮਰਦ ਜੇ, ਕੋਈ ਨਹੀਂ ਜੋ ਹੋਣਾ ਏ, ਹੋਣਾ ਈ ਏ, ਤੁਸੀਂ ਮੈਨੂੰ ਬੜਾ ਸੁਖ ਦਿੱਤਾ ਏ, ਬੱਚੇ ਵੀ ਸਲੱਗ ਨੇ.......।" ਫਿਰ ਉਹ ਸੌਂ ਗਏ।

ਅਗਲੇ ਦਿਨ ਉਠਦਿਆਂ ਹੀ ਜਸਜੀਤ ਨੂੰ 2-3 ਉਲਟੀਆਂ ਆਈਆਂ। ਕੁਲਤਾਰ ਬੋਲ ਤਾਂ ਨਾ ਸਕਿਆ, ਉਸ ਨੇ ਸਤਪਾਲ ਨੂੰ ਬੂਹਾ ਖੜਕਾ ਕੇ ਸੱਦਿਆ, ਕੁਲਵੰਤ ਵੀ ਆ ਗਈ। ਜਸਜੀਤ ਦੀ ਪਿੱਠ ਮਲੀ ਗਈ ਪਰ ਉਹ ਨਿਢਾਲ ਸੀ, "ਮੈਨੂੰ ਹਸਪਤਾਲ ਲੈ ਚਲੋ।"

ਡਾਕਟਰ ਜਿੰਦਲ ਨੂੰ ਫ਼ੋਨ ਕਰਕੇ ਜਸਜੀਤ ਨੂੰ ਕੁੰਦਰਾ ਹਸਪਤਾਲ ਦਾਖ਼ਲ ਕਰਵਾ ਦਿੱਤਾ ਗਿਆ, ਜਿਥੋਂ ਦਾ ਉਹ ਵਿਜਟਿੰਗ ਡਾਕਟਰ ਸੀ। ਉਹਨਾਂ ਜਾਂਦਿਆਂ ਗੁਲੂਕੋਜ਼ ਲਾ ਦਿੱਤਾ। ਇੱਕ ਦੋ ਟੀਕੇ ਲਾਏ, ਪਹਿਲੀ ਟੈਸਟ ਰਿਪੋਰਟ ਵੇਖੀ। ਰਾਤੀਂ ਆ ਕੇ ਡਾਕਟਰ ਜਿੰਦਲ ਵੇਖ ਗਿਆ ਕੁਝ ਦਵਾਈਆਂ ਤੇ ਟੀਕੇ ਲਿਖ ਗਿਆ। ਰਿਪੋਰਟ ਦੀ ਉਡੀਕ ਹੋਣ ਲੱਗੀ।

ਟੀਕੇ ਨਾਲ ਜਸਜੀਤ ਟਿਕ ਜਾਂਦੀ। ਗੁਰਬਚਨ ਕੌਰ, ਕਰਮ ਸਿੰਘ, ਬ੍ਰੀਰੋ, ਮੰਨੋ ਕੋਈ ਵੀ ਪਤਾ ਲੈਣ ਆਉਂਦਾ ਤਾਂ ਸੁੱਤੀ ਨੂੰ ਜਗਾਉਂਦਾ ਨਾ। ਸਤਪਾਲ ਤੇ ਕੁਲਵੰਤ ਨੇ ਹਫਤੇ ਦੀ ਛੁੱਟੀ ਲੈ ਲਈ ਸੀ। ਇੱਕ ਘਰ ਸੰਭਾਲਦਾ ਇੱਕ ਭਜ ਨੱਸ ਕਰਦਾ।

ਜਸਵੰਤ ਨੂੰ ਟੈਲੀਫ਼ੂਨ ਗਿਆ, ਉਹ ਹਵਾਈ ਜਹਾਜ਼ ਫੜ ਕੇ ਅਗਲੇ ਦਿਨ ਹੀ ਆ ਗਿਆ।

ਸਰਦਾਰ ਨੂੰ ਪਤਾ ਲੱਗਾ, ਉਹ ਤੇ ਹਰਜਿੰਦਰ, ਬੱਚਿਆਂ ਨੂੰ ਗੁਆਂਢੀਆਂ ਕੋਲ ਛੱਡ ਕੇ ਆ ਗਏ।

ਜਸਵੰਤ ਪਰਚੀ ਵਿਖਾ ਕੇ ਕੁਤਬ ਮੀਨਾਰ ਕੋਲੋਂ ਸੈਂਟਰ ਤੋਂ ਰਿਪੋਰਟ ਲੈ ਆਇਆ। ਸ਼ਾਮ ਨੂੰ ਕੁੰਦਰਾ ਹਸਪਤਾਲ ਡਾ: ਜਿੰਦਲ ਵਿਜ਼ਿਟ ਤੇ ਆਇਆ, ਰਿਪੋਰਟ ਵੇਖੀ, ਉਹ ਕੁਝ ਗੰਭੀਰ ਹੋ ਗਿਆ। ਉਸ ਨੇ ਆਪਣੀਆਂ ਪਹਿਲੀਆਂ ਦਵਾਈਆਂ ਤੇ ਟੀਕੇ ਬਦਲੇ ਕੁਝ ਆਇਰਨ ਦੇ ਟੀਕੇ ਤੇ ਗੋਲੀਆਂ ਲਿਖੀਆਂ। ਉਹ ਸਤਪਾਲ ਸਿੰਘ ਨੂੰ ਪਾਸੇ ਲੈ ਜਾ ਕੇ ਰਿਪੋਰਟ ਵਿਖਾ ਕੇ ਕਹਿਣ ਲੱਗਾ,

"ਡਾਕਟਰ ਸਤਪਾਲ ਰਿਪੋਰਟ ਵਧੀਆ ਨਹੀਂ, ਪਰ ਗ਼ਲਤ ਵੀ ਨਹੀਂ ਇੰਜ ਲਗਦਾ ਹੈ ਇੱਕ ਗੁਰਦਾ ਤਾਂ ਜਨਮ ਤੋਂ ਹੀ ਡਿਵਲਪ ਨਹੀਂ ਹੋਇਆ। ਦੂਜਾ ਕੰਮ ਕਰਦਾ ਸੀ ਜੋ 7.5% ਪਰਸੈਂਟ ਕੰਮ ਕਰਦਾ ਰਿਪੋਰਟ ਦੱਸਦੀ ਹੈ। 200% ਦਾ 7.5% ਦਾ ਮਤਲਬ ਆਪਾਂ ਸਮਝਦੇ ਹਾਂ। ਬੇਸ਼ਕ ਸਾਡੀ ਮਾਂ ਹੈ ਪਰ ਅਸੀਂ ਡਾਕਟਰ ਵੀ ਹਾਂ।" ਉਸ ਨੂੰ ਉਦਾਸ ਵੇਖ ਕੇ ਕਹਿਣ ਲੱਗਾ, "ਆਪਣੀ ਵਾਹ ਲਾਵਾਂਗੇ।"

ਇਲਾਜ ਤਾਂ ਸ਼ੁਰੂ ਤਾਂ ਹੋ ਗਿਆ ਪਰ ਉਸ ਦਾ ਸੁਖਾਵਾਂ ਸਿੱਟਾ ਨਹੀਂ ਸੀ ਨਿਕਲ ਰਿਹਾ। ਜਦ ਮਿਲਣ ਦਾ ਸਮਾਂ ਹੁੰਦਾ ਸੱਜਣ ਮਿੱਤਰ ਰਿਸ਼ਤੇਦਾਰ ਆਉਂਦੇ ਪਤਾ ਲੈ ਕੇ ਜਾਂਦੇ। ਉਸ ਕੋਲ ਰਾਤ ਨੂੰ ਤਾਂ ਕੁਲਤਾਰ ਹੀ ਰਹਿੰਦਾ। ਦਿਨੇ ਵੀ ਘਰ ਜਾਂਦਾ ਨ੍ਹਾ ਧੋ ਕੇ, ਫ਼ੌਰਨ ਹਸਪਤਾਲ ਵਾਪਸ ਆ ਜਾਂਦਾ।

"ਭਰਜਾਈ ਜੀ, ਜਸਜੀਤ ਦਾ ਤਾਂ ਜੋ ਹਾਲ ਹੈ ਹੀ, ਪਰ ਕੁਲਤਾਰ ਸਿੰਘ ਵਿਚਾਰਾ...।"

"ਕਰਮ ਸਿੰਹਾਂ, ਜਿਵੇਂ ਰੱਬ ਦੀ ਮਰਜੀ ਤਿੰਨ ਦਿਨ ਹੋਏ ਏ ਨੇ ਇਲਾਜ ਚਲਦਿਆਂ ਨੂੰ ਅਜੇ ਅੰਦਰ ਕੁਝ ਨਹੀਂ ਟਿਕਦਾ, ਉਸੇ ਵੇਲੇ ਉਲਟੀ ਆ ਜਾਂਦੀ ਏ।"

ਜਸਬੀਰ ਪਤਾ ਲੈਣ ਗਈ ਭੈਣ ਨੂੰ ਤਾਂ ਮਿਲੀ ਹੀ ਕੁਲਤਾਰ ਦਾ ਹੱਥ ਘੁੱਟ ਕੇ ਕਹਿਣ ਲੱਗੀ, "ਜੀਜਾ ਜੀ ਇੰਜ ਕਿਵੇਂ ਚਲੇਗਾਂ, ਹੌਸਲਾ ਕਰੋ, ਹਿੰਮਤ ਕਰੋ, ਤੁਸੀਂ ਸਭ ਤੋਂ ਵੱਡੇ ਜੇ।"

ਉਹ ਹੱਥ ਛੁਡਾ ਕੇ ਅੰਦਰ ਗੁਸਲਖਾਨੇ ਵਿੱਚ ਚਲਾ ਗਿਆ। ਉਹ ਅੱਖਾਂ ਤੇ ਛਿੱਟੇ ਮਾਰ ਕੇ ਤੌਲੀਏ ਨਾਲ ਸਾਫ਼ ਕਰਕੇ ਆਪਣੇ ਆਪ ਨੂੰ ਸੰਭਾਲ ਕੇ ਆਇਆ ਸੀ।

"ਜਸਬੀਰ, ਜਾਹ ਘਰ ਕੁੜੀਆਂ ਇਕੱਲੀਆਂ ਹੋਣਗੀਆਂ, ਤੂੰ ਵੀ ਥੱਕੀ ਆਈ ਏਂ ਘਰ ਜਾ," ਕੁਲਤਾਰ ਨੇ ਕਿਹਾ।

ਜਸਬੀਰ ਨੇ ਜਸਜੀਤ ਵੱਲ ਵੇਖਿਆ ਉਸ ਨੇ ਕਿਹਾ, "ਬ੍ਰੀਰੋ, ਜਾਹ ਘਰ, ਤੇਰੇ ਜੀਜਾ ਜੀ ਠੀਕ ਕਹਿੰਦੇ ਨੇ।" ਉਹ ਉਦਾਸ ਤੇ ਕੁਝ ਨਰਾਜ਼ ਜਿਹੀ ਘਰ ਚਲੀ ਗਈ ਕਿ ਉਸ ਨਾਲ ਕੋਈ ਖੁਲ੍ਹ ਕੇ ਗੱਲ ਕਿਉਂ ਨਹੀਂ ਕਰਦਾ।

ਚੌਥੇ ਦਿਨ ਸਵੇਰੇ ਬਿਸਕੁਟ ਦੇ ਟੁਕੜੇ ਨਾਲ ਘੁੱਟ ਦੁਧ ਪੀਣ ਬਾਅਦ ਦੁਆਈ ਦਿੱਤੀ ਗਈ ਤਾਂ ਮਿਟਾਂ ਬਾਅਦ ਹੀ ਉਲਟੀ ਰਾਹੀਂ ਸਭ ਬਾਹਰ, ਗੁਲੂਕੋਜ਼ ਰਾਹੀਂ ਤਾਕਤ ਦੇ ਟੀਕੇ ਦਿੱਤੇ ਜਾਣ ਲੱਗੇ।

ਕੁਲਤਾਰ ਨ੍ਹਾਉਣ ਲਈ ਘਰ ਗਿਆ। ਸਤਪਾਲ ਨੇ ਪੁੱਛਿਆ, "ਕੀ ਹਾਲ ਹੈ ਮੰਮੀ ਦਾ ?"

ਉਹ ਕੁਝ ਦੱਸਣ ਦੀ ਥਾਂ ਅੱਖਾਂ ਭਰ ਆਇਆ, ਤੇ ਫਿਰ ਉੱਚੀ ਉੱਚੀ ਰੋਣ ਲਗਾ। ਸਤਪਾਲ ਨੇ ਕਿਹਾ, "ਪਿਤਾ ਜੀ !" ਪਰ ਅਗੇ ਨਾ ਵਧ ਸੱਕਿਆ ਕਿ ਉਹ ਕਿਵੇਂ ਉਹਨਾਂ ਨੂੰ ਹੌਂਸਲਾ ਰਖਣ ਲਈ ਕਹੇ।

ਅੰਦਰੋਂ ਸਰਦਾਰ ਨੇ ਆ ਕੇ ਕਿਹਾ, "ਵੀਰ ਜੀ, ਇੰਜ ਨਾ ਕਰੋ।"

ਉਹ ਨ੍ਹਾ ਧੋ ਕੇ ਕੁੰਦਰਾ ਹਸਪਤਾਲ ਆ ਗਿਆ। ਦੋਵੇਂ ਇਕੱਲੇ ਸਨ, ਕੁਲਤਾਰ ਤੇ ਜਸਜੀਤ।

"ਪਤਾ ਨਹੀਂ ਰੱਬ ਨੂੰ ਕੀ ਮਨਜ਼ੂਰ ਏ," ਕੁਲਤਾਰ ਨੇ ਕਿਹਾ।

"ਜੋ ਉਹ ਕਰੇਗਾ ਉਸ ਮਾੜਾ ਕਿਉਂ ਕਹੀਏ ?"

"ਪਰ।"

"ਪਰ ਕੀ ਜਸਵੰਤ ਦਾ ਵਿਆਹ ਚਾਵਾਂ ਨਾਲ ਕਰ ਲੈਣਾ, ਮੈਂ ਰਹੀ ਤਾਂ ਵੇਖ ਲਵਾਂਗੀ।"

"ਡਾਕਟਰਾਂ ਦਾ ਵੱਸ ਨਹੀਂ ਚਲ ਰਿਹਾ, ਅੰਦਰ ਕੁਝ ਨਹੀਂ ਟਿਕਦਾ, ਡਾਕਟਰ ਮੈਨੂੰ ਕਹਿੰਦਾ ਸੀ, ਅਸੀਂ ਹੋਰ ਸਿਆਣੇ ਡਾਕਟਰਾਂ ਨੂੰ ਵੀ ਕਨਸਲਟ ਕਰ ਰਹੇ ਹਾਂ ਇੰਟਰਨੈੱਟ ਤੇ ਵੀ ਗੁਰਦੇ ਖ਼ਰਾਬ ਹੋਣ ਦਾ ਇਲਾਜ ਲਭ ਰਹੇ ਹਾਂ, ਦਵਾਈਆਂ ਤੇ ਟੀਕੇ ਸਹੀ ਹਨ, ਪਰ ਅੰਕਲ ਜੀ ਡਿਜਾਇਰਡ ਰਿਜਨਲ ਨਹੀਂ ਆ ਰਿਹਾ, ਡਾਇਆਲਿਸਸ ਕਰਨ ਦਾ ਸੋਚਦੇ ਆਂ।"

ਜਸਜੀਤ ਨੂੰ ਗੱਲਾਂ ਸੁਣਦਿਆਂ ਸੁਣਦਿਆਂ ਉਲਟੀ ਆ ਗਈ। ਕੁਦਰਤੀ ਮਨਜੀਤ ਕੋਲ ਆ ਗਈ ਸੀ। ਕਮਰੇ ਦਾ ਫਰਸ਼ ਖ਼ਰਾਬ ਹੋ ਗਿਆ ਸੀ। ਪ੍ਰਾਈਵੇਟ ਵਾਰਡ ਜੁ ਸੀ ਸੋ ਜਮਾਂਦਾਰ ਨੂੰ ਕਿਹਾ ਉਸ ਨੇ ਫ਼ੌਰਨ ਆ ਕੇ ਸਫ਼ਾਈ ਕੀਤੀ। ਦੁਪਿਹਰੇ ਸਰਦਾਰ ਆ ਗਿਆ ਉਸ ਦਾ ਚਿਹਰਾ ਦੱਸ ਰਿਹਾ ਸੀ ਕੋਈ ਆਸ਼ਾ ਦੀ ਕਿਰਨ ਦਿਸੀ ਹੈ। ਜਗਮੋਹਨੀ ਨੇ ਦਸਿਆ ਸੀ ਕਿ ਫਰੀਦਾਬਾਦ ਕੋਲ ਇੱਕ ਮੁਸਲਮਾਨ ਹਕੀਮ ਰਹਿੰਦਾ ਹੈ। ਉਹ ਨਾ-ਮੁਰਾਦ ਬਿਮਾਰੀਆਂ ਦਾ ਇਲਾਜ ਕਰਦਾ ਹੈ। ਉਲਟੀ ਤਾਂ ਫ਼ੌਰਨ ਰੋਕ ਦੇਂਦਾ ਹੈ। ਉਸ ਦੇ ਹੱਥ ਵਿੱਚ ਸ਼ਫ਼ਾ ਹੈ। ਪੂਰਾ ਪਤਾ ਉਹ ਸ਼ਾਮੀ ਦਸੇਗੀ। ਸਤਪਾਲ, ਕੁਲਵੰਤ ਨੂੰ ਗੱਲ ਕੁਝ ਜੱਚ ਨਹੀਂ ਸੀ ਰਹੀ ਪਰ ਡੁੱਬਦੇ ਨੂੰ ਤੀਲੇ ਦਾ ਸਹਾਰਾ। ਅਗਲੇ ਦਿਨ ਡਾਕਟਰ ਨੂੰ ਇਹ ਕਹਿ ਕੇ ਅਸੀਂ ਗੁਰਦੁਆਰੇ ਮੱਥਾ ਟੇਕਣ ਜਾਣਾ ਹੈ। ਸਿਧੇ 7 ਸੈਕਟਰ ਫਰੀਦਾਬਾਦ ਦੇ ਨਾਲ ਦੇ ਪਿੰਡ ਮਝੋਲੀ ਗਏ। ਹਕੀਮ ਕੋਲ ਭੀੜ ਸੀ ਸਰਦਾਰ ਨੇ ਜਸਜੀਤ ਨੂੰ ਚੁੱਕ ਕੇ ਉਸ ਦੇ ਦਾਨਿਆਂ ਵਾਲੇ ਕਮਰੇ ਵਿਚ ਹੀ ਲਿਟਾ ਦਿੱਤਾ। ਅਚਾਨਕ ਉਸ ਨੂੰ ਉਲਟੀ ਆਈ ਤਾਂ ਸਰਦਾਰ ਨੇ ਹੱਥਾਂ ਵਿੱਚ ਕਰਵਾ ਲਈ। ਤੇ ਬਾਹਰ ਨਾਲੀ ਵਿਚ ਡੋਲ੍ਹ ਕੇ ਬੋਤਲ ਵਿਚ ਲਿਆਂਦੇ ਪਾਣੀ ਨਾਲ ਹੱਥ ਧੋਤੇ। ਜਸਜੀਤ ਬੋਲ ਤਾ ਨਾ ਸਕੀ ਪਰ ਉਤਾਂਹ ਨੂੰ ਨਿਗਾਹ ਕਰਕੇ ਸਰਦਾਰ ਦਾ ਸ਼ੁਕਰਾਨਾ ਕੀਤਾ। ਉਸ ਨੇ ਅੱਗੋਂ ਹੱਥ ਜੋੜੇ ਤੇ ਪੈਰ ਘੁੱਟੇ ਜਿਵੇਂ ਕਹਿ ਰਿਹਾ ਹੋਵੇ ਮਾਵਾਂ ਦੀ ਥਾਂ ਭਰਜਾਈ ਏਂ। ਮੇਰਾ ਵੀ ਸੇਵਾ ਕਰਨਾ ਫ਼ਰਜ ਹੈ। ਵਾਰੀ ਆਈ ਹਕੀਮ ਨੇ ਕਿਹਾ, "ਕੋਈ ਮੁਸ਼ਕਲ ਨਹੀਂ,

ਅਲਾ ਤਾਲਾ ਦੇ ਫ਼ਜ਼ਲ ਨਾਲ ਤੰਦਰੁਸਤ ਹੋ ਜਾਏਗੀ। ਅਗਲੇ ਹਫਤੇ ਆਪ ਤੁਰਕੇ ਆਏਗੀ।" ਉਲਟੀਆਂ ਲਈ ਉਸ ਕਿਹਾ ਕਿ ਗੰਢਿਆਂ ਦਾ ਤੇ ਅਦਰਕ ਦਾ ਇੱਕ ਚਮਚ ਪਾਣੀ ਕੋਸਾ ਕਰਕੇ ਪਿਆ ਦਿਓ ਉਲਟੀਆਂ ਬੰਦ, ਜੇ ਨਾ ਹੋਏ ਤਾਂ ਇੱਕ ਵਾਰ ਫੇਰ ਦੇ ਦਿਓ।

ਉਸ ਪੂਰੇ ਭਰੋਸੇ ਨਾਲ ਹਫ਼ਤੇ ਦੀ ਦੁਆਈ ਦਿੱਤੀ ਤੇ ਜਵਾਂ ਦੇ ਪਾਣੀ ਨਾਲ ਲੈਣ ਲਈ ਕਿਹਾ। ਨਾਲ ਹਰਜਿੰਦਰ, ਕੁਲਵੰਤ ਤੇ ਕੁਲਤਾਰ ਵੀ ਸਨ। ਵਾਪਸ ਲਿਆ ਕੇ ਬੈੱਡ ਤੇ ਪਾ ਕੇ ਗੰਢਿਆਂ ਤੇ ਅਦਰਕ ਦਾ ਪਾਣੀ ਕੋਸਾ ਕਰਕੇ ਚੂੰਢੀ ਕੁ ਲੂਣ ਪਾ ਕੇ ਦਿੱਤਾ ਗਿਆ। ਸ਼ਾਮ ਤੱਕ ਉਲਟੀ ਨਾ ਆਈ। ਡਬਲਰੋਟੀ ਦਾ ਪੀਸ ਘੁੱਟ ਕੁ ਦੁੱਧ ਦੇ ਨਾਲ ਦਿੱਤਾ ਗਿਆ। ਉਹ ਵੀ ਹਜ਼ਮ ਹੋ ਗਿਆ। ਸਭ ਨੂੰ ਤਸੱਲੀ ਸੀ। ਡਾਕਟਰ ਨਾਲ ਸਲਾਹ ਕਰ ਕੇ ਅਗਲੇ ਦਿਨ ਛੁੱਟੀ ਦਾ ਮਾਹੌਲ ਬਣਾਇਆ ਗਿਆ ਪਰ ਡਾਕਟਰ ਦੀ ਸਲਾਹ ਤੇ ਇੱਕ ਵਾਰ ਹੀਮੋ ਡਾਇਆਲਿਸਸ ਲਈ ਸੁੰਦਰ ਲਾਲ ਜੈਨ ਹਸਪਤਾਲ ਅਸ਼ੋਕ ਵਿਹਾਰ ਟਾਈਮ ਲੈ ਕੇ ਗਏ। ਉਥੇ ਇੱਕ ਇੰਜੀਨੀਅਰ ਨਾਲ ਕੁਲਤਾਰ ਨੇ ਗੱਲ ਕਰਨ ਤੇ ਉਸ ਨੇ ਕਿਹਾ, "ਸਰਦਾਰ ਜੀ, ਇਹ ਸ਼ਾਹੀ ਰੋਗ ਏ। ਮੇਰੀ ਘਰ ਦੀ ਦੇ ਵੀ ਗੁਰਦੇ ਖ਼ਰਾਬ ਨੇ, ਦਸ ਸਾਲ ਤੋਂ। ਡਾਇਆਲਿਸਸ ਕਰਵਾ ਲੈਂਦੇ ਹਾਂ ਹਫ਼ਤੇ ਵਿੱਚ ਇਕ ਦੋ ਵਾਰ ਤੇ ਲਗੇ ਫਿਰਦੇ ਹਾਂ।" ਉਸ ਦੀ ਘਰ ਦੀ ਦਾ ਡਾਇਆਲਿਸਸ ਹੋ ਰਿਹਾ ਸੀ। ਉਸ ਪਿਛੋਂ ਜਸਜੀਤ ਨੂੰ ਲੈ ਗਏ। ਤੇ ਚਾਰ ਘੰਟਿਆਂ ਬਾਅਦ ਬਾਹਰ ਕੱਢਿਆ। ਸਟੈਚਰ ਤੇ ਹੀ ਲੈ ਗਏ ਤੇ ਉਸ ਤੇ ਹੀ ਲਿਆਂਦਾ। ਹੀਮੋ ਡਾਇਆਲਿਸਸ ਤੋਂ ਪਹਿਲਾਂ ਯੂਰੀਆਂ 160 ਸੀ ਜਿਹੜਾ 45 ਤੋਂ ਘਟ ਚਾਹੀਦਾ ਸੀ ਤੇ ਕ੍ਰੈਟਿਕਿਨ 5, ਜਿਹੜਾ 1.5 ਤੋਂ ਵਧ ਨਹੀਂ ਸੀ ਚਾਹੀਦਾ। ਬਾਅਦ ਵਿਚ ਟੈਸਟ ਕਰਵਾਇਆ ਨਾਰਮਲ ਸੀ। ਡਾਇਆਲਿਸਸ ਲਈ ਖ਼ੂਨ ਦੀ ਲੋੜ ਸੀ ਦੋ ਬੋਤਲ ਖ਼ੂਨ ਵੀ ਚੜ੍ਹਾਉਣਾ ਸੀ ਉਹ ਖ਼ੂਨ ਸਤਪਾਲ ਤੇ ਜਸਵੰਤ ਨੇ ਦਿੱਤਾ।

ਘਰ ਆਏ ਤਾਂ ਸਰਦਾਰ ਤਾਂ ਛੁੱਟੀ ਲੈ ਕੇ ਆਇਆ ਸੀ, ਸੋ ਉਹ ਦੋਵੇਂ ਜੀਅ ਘਰ ਰਹੇ, ਬਾਕੀ ਕੰਮਾਂ ਤੇ ਚਲੇ ਗਏ। ਮੋੜਾ ਪੈਂਦਾ ਵੇਖ ਕੇ ਜਸਵੰਤ ਨੂੰ ਵੀ ਪੂਨੇ ਵਾਪਸ ਜਾਣ ਲਈ ਪ੍ਰੇਰਿਆ ਗਿਆ। ਅਗਲੇ ਹਫ਼ਤੇ ਐਤਵਾਰ ਵਾਕਈ ਜਸਜੀਤ ਘਰੋਂ ਤਾਂ ਕਾਰ ਤੇ ਗਈ ਪਰ ਅਗੇ ਤੁਰ ਕੇ ਹਕੀਮ ਦੀ ਦਵਾਈ ਲੈਣ ਗਈ। ਉਸ ਦੇ ਕਿਹਾਂ ਪ੍ਰਹੇਜ਼ ਵੀ ਪੂਰੇ ਕਰਨ ਲੱਗੀ। ਉਹ ਫ਼ੀਸ ਵੀ ਟੁੱਕ ਕੇ ਨਹੀਂ ਸੀ ਲੈਂਦਾ। ਜੋ ਕੋਈ ਦੇ ਜਾਂਦੇ ਨਾ ਘਟ ਕਹਿੰਦਾ ਨਾ ਵਧ। ਇਸ ਕਰਕੇ ਵੀ ਮਰੀਜ ਉਸ ਦੀ ਤਾਰੀਫ਼ ਕਰਦੇ ਸਨ। ਪਰ ਜੇ ਕੋਈ ਪ੍ਰਹੇਜ ਨਾ ਕਰਦਾ, ਮਾਸ ਮੱਛੀ ਨਾ ਛੱਡਦਾ, ਬੀੜੀ ਸਿਗਰਟ, ਸ਼ਰਾਬ ਤੇ ਚਾਹ ਵੀ ਪੀਂਦਾ ਤਾਂ ਉਸ ਨੂੰ ਕੁੱਦ ਕੇ ਪੈਂਦਾ ਤੇ ਦੁਆਈ ਨਾ ਦਿੰਦਾ। ਉਹ ਕਾਲੀਆਂ ਤੋਰੀਆਂ ਤੇ ਘੀਏ ਦੀ ਬਿਨਾਂ ਤੜਕੇ ਸਬਜ਼ੀ ਖਾਣ ਲਈ ਕਹਿੰਦਾ। "ਭੈਣ ਭਾਵੇਂ ਤੈਨੂੰ ਗੁੱਸਾ ਹੀ ਲੱਗੇ ਹਸਪਤਾਲਾਂ ਵਾਲੇ ਤਾਂ ਦਫ਼ਾ ਹੋਣੇ ਲੁੱਟਦੇ ਨੇ, ਹਕੀਮ ਠੀਕ ਏ," ਪਤਾ ਲੈਣ ਆਈ ਜਗਮੋਹਨੀ ਨੇ ਕਿਹਾ।

ਉਸ ਨੂੰ ਪਤਾ ਦੱਸਣ ਲਈ ਸਾਬਾਸ਼ ਦਿੱਤੀ ਗਈ। ਸਰਦਾਰ ਹੁਰੀਂ ਵਾਪਸ ਚਲੇ ਗਏ। ਕੁਝ ਦਿਨ ਬਾਅਦ ਜਸਜੀਤ ਵੀ ਕੰਮ ਤੇ ਜਾਣ ਲਗੀ ਪਰ ਉਸ ਨੇ ਆਪਣੀ ਬਦਲੀ ਨੇੜੇ ਦੇ ਸਕੂਲ ਵਿਚ ਕਰਵਾ ਲਈ ਸੀ।

# 17

ਜਸਜੀਤ ਦੀ ਸਿਹਤ ਠੀਕ ਠਾਕ ਚਲ ਰਹੀ ਸੀ ਪਰ ਹਰ ਹਫ਼ਤੇ ਦੁਆਈ ਲੈਣ ਜਾਣਾ ਪੈਂਦਾ ਸੀ, ਉਸ ਨੂੰ ਖ਼ੁਦ ਹਕੀਮ ਦਾ ਕਹਿਣਾ ਸੀ ਕਿ ਉਹ ਮਰੀਜ਼ ਨੂੰ ਵੇਖ ਕੇ ਦੁਆਈ ਦਿੰਦਾ ਹੈ। ਉਹ ਦੁਆਈ ਤਿਆਰ ਕਰਨ ਲੱਗਾ ਰੱਬ ਰੱਬ ਵੀ ਕਰਦਾ ਹੈ। ਇਲਾਜ ਤਾਂ ਭਾਵੇਂ ਸਹੀ ਸੀ ਪਰ ਮਨ ਵਿੱਚ ਡਰ ਬੈਠਾ ਹੋਇਆ ਸੀ। ਇਹ ਗੱਲ ਆਮ ਸੁਣਨ ਵਿੱਚ ਆਉਂਦੀ ਸੀ ਕਿ ਕੈਂਸਰ, ਏਡਜ਼ ਤੇ ਗੁਰਦੇ ਫੇਲ੍ਹ ਹੋਣ ਦਾ ਕੋਈ ਪੱਕਾ ਇਲਾਜ ਨਹੀਂ ਹੁੰਦਾ। ਕੁਲਤਾਰ ਦੇ ਨਾਲ ਕੰਮ ਕਰਦੇ ਅਧਿਆਪਕ ਪ੍ਰੇਮ ਚੰਦ ਨੂੰ ਅਚਾਨਕ ਗੁਰਦਿਆਂ ਦੀ ਬਿਮਾਰੀ ਹੋਈ ਤੇ ਦਿਨਾਂ ਵਿਚ ਹੀ ਉਸ ਦੀ ਖੇਡ ਮੁੱਕ ਗਈ। ਹਾਲਾਂ ਕਿ ਉਹ ਆਪ ਵੀ ਵੈਦਿਕ ਜਾਣਦਾ ਸੀ।

ਇਕ ਵਾਰ ਕੁਲਤਾਰ ਦੀ ਵੱਡੀ ਭੈਣ ਜੀਤੋ ਆਈ ਹੋਈ ਸੀ। ਉਸ ਨੇ ਪੁੱਛਿਆਂ, "ਵੀਰ ਇਹ ਕੀਹ ਹੁੰਦੀ ਏ ਗੁਰਦਿਆਂ ਦੀ ਬਿਮਾਰੀ।"

"ਭੈਣ ਜੀ ਡਾਕਟਰੀ ਭਾਸ਼ਾ ਤਾਂ ਇਹ ਬੱਚੇ ਜਾਨਣ," ਉਸ ਨੇ ਸਤਪਾਲ ਤੇ ਕੁਲਤਾਰ ਵੱਲ ਇਸ਼ਾਰਾ ਕਰਦਿਆਂ ਕਿਹਾ, "ਪਰ ਇਸ ਨਾਲ ਗੁਰਦੇ ਖ਼ੂਨ ਸਾਫ਼ ਕਰਨਾ ਬੰਦ ਕਰ ਦੇਂਦੇ ਹਨ। ਗੁਰਦੇ ਖ਼ੂਨ ਸਾਫ਼ ਕਰਦੇ ਹਨ ਤੇ ਗੰਦ ਪਿਸ਼ਾਬ ਰਾਹੀਂ ਬਾਹਰ ਕੱਢਦੇ ਹਨ। ਜਦੋਂ ਖ਼ੂਨ ਸਾਫ਼ ਨਹੀਂ ਹੁੰਦਾ ਤਾਂ ਅੰਦਰ ਚਿੱਕੜ ਜਿਹਾ ਹੋ ਜਾਂਦਾ ਹੈ ਜਿਹੜਾ ਨਾੜਾਂ ਵਿੱਚ ਲਹੂ ਨੂੰ ਗੰਦਾ ਕਰਦਾ ਤੇ ਉਸ ਦੀ ਚਾਲ ਨੂੰ ਰੋਕਦਾ ਹੈ ਤੇ ਹੌਲੀ ਹੌਲੀ ਬੰਦ ਤੇ ਬੰਦਾ ਵੀ।"

"ਭੂਆ ਜੀ, ਪਿਤਾ ਜੀ ਠੀਕ ਕਹਿੰਦੇ ਨੇ," ਕੁਲਵੰਤ ਨੇ ਕਿਹਾ।

"ਚਲੋ, ਭਰਜਾਈ ਮੇਰੀ ਹੁਣ ਠੀਕ ਠਾਕ ਹੋ ਗਈ ਏ, ਸ਼ੁਕਰ ਏ ਪਰਮਾਤਮਾ ਦਾ। ਹੁਣ ਜੱਸੇ ਵਾਸਤੇ ਤੂੰ ਕੋਈ ਆਪਣੇ ਵਰਗੀ ਪੜ੍ਹੀ ਲਿਖੀ ਸਿਆਣੀ ਕੁੜੀ ਵੇਖ ਜਿਹੜੀ ਤੇਰੇ ਵਾਂਗ ਘਰ ਸੰਭਾਲੇ ਤੇ ਮੇਰੀ ਭਰਜਾਈ ਨੂੰ ਵੀ ਸੁਖ ਦੇਵੇ।"

"ਭੂਆ ਜੀ ਉਹ ਵੀ ਹੋ ਜਾਣਾ ਏਂ ਪਰ ਮੇਰਾ ਦਿਉਰ ਅਜੇ ਪਛੰਡੇ ਮਾਰਦਾ ਏ।"

"ਛੋਟਾ ਏ ! ਵਿਆਹ ਦੀ ਉਮਰ ਏ, ਪਿਛਲੇ ਚੇਤਰ ਦੀ ਪੁੰਨਿਆਂ ਨੂੰ ਉਹ ਪੰਝੀ ਦਾ ਹੋ ਗਿਆ ਹੈ। ਜਸਜੀਤ ਫ਼ੋਨ ਮਿਲਾਈਂ, ਮੈਂ ਉਸ ਨਾਲ ਗੱਲ ਕਰਦੀਆਂ।"

ਜੀਤੋ ਨੇ ਰੋਬ੍ਹ ਨਾਲ ਫ਼ੋਨ ਤੇ ਜਸਵੰਤ ਨਾਲ ਗੱਲ ਕੀਤੀ ਕਿ ਉਸ ਲਈ ਰਿਸ਼ਤਾ ਵੇਖਣ ਲੱਗੇ ਆਂ। ਉਹ ਅੱਗੋਂ ਹਸ ਕੇ ਕਹਿਣ ਲੱਗਾ, "ਜਿਵੇਂ ਤੁਹਾਡੀ ਮਰਜ਼ੀ।"

ਅਸਲ ਵਿੱਚ ਮਨ ਵਿੱਚ ਡਰ ਜਿਹਾ ਸੀ ਕਿ ਪਤਾ ਨਹੀਂ ਕੀ ਹੋ ਜਾਣਾ ਹੈ। ਜਸਜੀਤ ਆਪਣੇ ਹੱਥੀਂ ਮੁੰਡਾ ਵਿਆਹ ਲਵੇ, ਖ਼ੁਸ਼ੀਆਂ ਵੇਖ ਲਵੇ।

ਸਾਲ ਭਰ ਤਾਂ ਠੀਕ ਚੱਲਿਆ ਪਰ ਫਿਰ ਇੱਕ ਵਾਰ ਕੁਲਤਾਰ ਨੇ ਕਿਸੇ ਸੈਮੀਨਾਰ ਵਿੱਚ ਜਾਣਾ ਸੀ ਕਿ ਜਸਜੀਤ ਦੀ ਹਾਲਤ ਖ਼ਰਾਬ ਹੋ ਗਈ। ਸਤਪਾਲ ਤੇ ਕੁਲਵੰਤ ਬੱਚਿਆਂ ਨਾਲ ਛੁੱਟੀਆਂ ਮਨਾਉਣ, ਸੈਰ ਸਪਾਟੇ ਲਈ ਦੋ ਹਫ਼ਤੇ ਲਈ ਘਰੋਂ ਗਏ ਹੋਏ ਸਨ।

ਹਕੀਮ ਕੋਲ ਜਾਣਾ ਮੁਸ਼ਕਲ ਸੀ। ਗੁਰਪ੍ਰੀਤ ਨੂੰ ਹਕੀਮ ਕੋਲ ਭੇਜਿਆ ਗਿਆ, ਉਸ ਨੇ ਕਿਹਾ, ਡਾਇਆਲਿਸਸ ਕਰਵਾ ਲਉ। ਜੈਨ ਹਸਪਤਾਲ ਦਾ ਪਤਾ ਸੀ, ਪਰ ਪਹਿਲਾਂ ਖ਼ੂਨ ਚਾਹੀਦਾ ਸੀ ਦੋ ਬੋਤਲਾਂ। ਉਸ ਦਾ ਪ੍ਰਬੰਧ ਕਿਸੇ ਸੰਸਥਾ ਵਲੋਂ ਹੋ ਗਿਆ। ਡਾਇਆਲਿਸਸ ਕਰਨ ਵਾਲੇ ਡਾਕਟਰ ਨੇ ਸ਼ੁਰੂ ਤਾਂ ਕਰ ਦਿੱਤਾ ਪਰ ਬੜੇ ਗੁੱਸੇ ਵਿੱਚ ਬੋਲਿਆ, ਮਾਰ ਕੇ ਲੈ ਆਉਂਦੇ ਜੇ, ਮੈਂ ਪਿਛਲੀ ਵਾਰ ਕਿਹਾ ਸੀ ਹਫ਼ਤੇ ਵਿੱਚ ਇੱਕ ਵਾਰ ਜ਼ਰੂਰ ਕਰਾਓ। ਹੁਣ ਮਰੀਜ਼ ਦੇ ਪੱਲੇ ਕੀ ਹੈ। ਪਤਾ ਨਹੀਂ ਤੁਸੀਂ ਕਿਸ ਪੁੱਠੇ ਪਾਸੇ ਲੱਗੇ ਰਹੇ। ਪਤਾ ਹੈ ਰਿਪੋਰਟ ਵਿੱਚ ਕ੍ਰੈਟਿਨਿਨ ਤੇ ਯੂਰੀਆ ਕਿੰਨਾ ਆਇਆ ਏ ?"

ਪ੍ਰਸ਼ਨ ਚਿਨ੍ਹ ਬਣੇ ਖੜ੍ਹੇ ਕੁਲਤਾਰ ਨੇ ਗੁਰਪ੍ਰੀਤ ਨੂੰ ਉਸ ਕਿਹਾ, 15 ਕ੍ਰੈਟਿਨਿਨ ਤੇ 442 ਯੂਰੀਆ ਏ, ਹੈ ਕੋਈ ਬਚਣ ਦੇ ਚਾਨਸ।" ਉਹ ਸੱਚਾ ਸੀ। ਦੋਹਾਂ ਨੇ ਦੰਦਾਂ ਹੇਠ ਜੀਭ੍ਹ ਲੈ ਲਈ ਤੇ ਹੱਥ ਜੋੜੇ, ਕੁਝ ਕਰੋ।

ਡਾਇਆਲਿਸਸ ਤੋਂ ਬਾਅਦ ਖ਼ੂਨ ਦਾ ਦੌਰਾ ਤੇ ਰਿਪੋਰਟ ਤਾਂ ਆਮ ਵਾਂਗ ਹੋ ਗਈ ਪਰ ਕਮਜ਼ੋਰੀ ਬਹੁਤ ਸੀ। ਕਾਰ ਤੇ ਪਿਛਲੀ ਸੀਟ ਉੱਤੇ ਪਹਿਲਾਂ ਵਾਂਗ ਲਿਟਾ ਕੇ ਹੀ ਘਰ ਲਿਆਂਦਾ ਗਿਆ। ਮੰਜੀ ਤੇ ਸਿੱਧਾ ਪਾਇਆ ਗਿਆ ਚੌਵੀਂ ਘੰਟੇ ਲਈ ਉਠ ਕੇ ਬੈਠਣਾ ਤੇ ਪਾਸਾ ਪਰਤਣਾ ਮਨ੍ਹਾਂ ਸੀ।

ਜਸਬੀਰ ਨੂੰ ਪਤਾ ਲਗਾ। ਉਹ ਕੁੜੀਆਂ ਨਾਲ ਤੇ ਗੁਰਬਚਨ ਕੌਰ ਨਾਲ ਆ ਗਈ। ਉਹ ਜਸਜੀਤ ਨੂੰ ਘੁੱਟਣ ਲਗੀਆਂ। ਕੁੜੀਆਂ ਬਿੱਟ ਬਿੱਟ ਵੇਖ ਰਹੀਆਂ ਸਨ ਉਹਨਾਂ ਨੂੰ ਨਹੀਂ ਸੀ ਪਤਾ ਕਿ ਮਾਸੀ ਨੂੰ ਕੀ ਹੋ ਗਿਆ ਹੈ। ਛੋਟੀ ਨੂੰ ਕੋਲ ਸੱਦ ਕੇ ਬਾਂਹ ਵਿਚ ਲੈ ਕੇ ਜਸਜੀਤ ਨੇ ਕਿਹਾ,

"ਮੁੰਨੀ ਸਤਿਗੁਰੂ ਅਗੇ ਅਰਦਾਸ ਕਰ ਮੈਂ ਠੀਕ ਹੋ ਜਾਵਾਂ।"

ਉਸ ਕਿਹਾ, "ਚੰਗਾ।"

ਕੁਲਤਾਰ ਦੇ ਬੁਲ੍ਹ ਫਰਕੇ ਕੁਝ ਬੋਲਣ ਨੂੰ ਜੀਅ ਕਰਦਾ ਸੀ ਪਰ ਭਰੇ ਗਲੇ ਨਾਲ ਬੋਲਿਆ ਨਾ ਗਿਆ। ਉਹ ਬਾਹਰ ਚਲਾ ਗਿਆ। ਮਨਜੀਤ ਮਿਲੀ ਤਾਂ ਜਸਜੀਤ ਨੇ ਕਿਹਾ,

"ਮੰਨੋ ਅੱਜ ਬੜੀ ਪੀੜ ਹੋਈ ਏ, ਨਰਸਾਂ ਅਈਂ ਨਲਾਂ ਵਿੱਚ ਨਾਲੀਆਂ ਲਾ ਰਹੀਆਂ ਸਨ ਜਿਵੇਂ ਬੋਰੀਆਂ ਸਿਉਣ ਵਾਲੇ ਸੂਏ ਮਾਰਦੇ ਹਨ। ਉਹਨਾਂ ਨੂੰ ਵੇਨਜ਼ ਹੀ ਨਹੀਂ ਸਨ ਲਭ ਰਹੀਆਂ।"

"ਕੋਈ ਨਹੀਂ ਮੰਮੀ ਹੁਣ ਠੀਕ ਵੀ ਤਾਂ ਹੋ ਗਏ ਜੇ, ਸਾਡੇ ਲਈ ਹੀ ਨਰਸਾਂ ਕਰਦੀਆਂ ਨੇ," ਤੇ ਉਸ ਨੇ ਮਾਂ ਦੇ ਸਿਰ ਤੇ ਹੱਥ ਫੇਰਿਆ।

ਜਸਬੀਰ ਤੇ ਛੋਟੀ ਕੁੜੀ ਬਿਨਾਂ ਸਭ ਘਰੋਂ ਘਰੀ ਗਏ।

ਉਸ ਹਫਤਾ ਕੁ ਰਹਿਣਾ ਸੀ ਸਤਪਾਲ ਹੁਰੀਂ ਜ਼ੂ ਬਾਹਰ ਸਨ। ਉਥੋਂ ਹੀ ਉਸ ਨੇ ਨੌਕਰੀ ਤੇ ਚਲੇ ਜਾਣਾ ਸੀ। ਗੁਰਬਚਨ ਕੌਰ ਨੂੰ ਜਸਜੀਤ ਨੇ ਕਿਹਾ ਸੀ, "ਭਾਬੀ ਜੀ ਤੁਸੀਂ ਰਾਤੀਂ ਘਰ ਜਾ ਕੇ ਸੌਣਾ, ਨਹੀਂ ਤਾਂ ਘਰ ਇਕੱਲਾ ਰਹੇਗਾ।"

'ਚੰਗਾ' ਕਹਿ ਕੇ ਉਹ ਜਸਬੀਰ ਦੀ ਵੱਡੀ ਕੁੜੀ ਨੂੰ ਲੈ ਕੇ ਚਲੀ ਗਈ ਸੀ ਤਾਂਕਿ ਉਸ ਦੀ ਪੜ੍ਹਾਈ ਦਾ ਹਰਜ ਨਾ ਹੋਵੇ ਤੇ ਉਹ ਸਕੂਲ ਜਾ ਸਕੇ।

ਸਤਪਾਲ ਹੁਰੀਂ ਆਏ। ਉਹਨਾਂ ਨੂੰ ਦੱਸਿਆ ਤਾਂ ਉਹ ਸੋਚੀ ਪੈ ਗਏ। ਇਸ ਦਾ ਇਲਾਜ ਗੁਰਦਾ ਬਦਲਣਾ ਵੀ ਸੀ ਪਰ ਕਈ ਕੇਸ ਸਾਮ੍ਹਣੇ ਸਨ, ਉਸ ਦਾ ਲਾਭ ਨਹੀਂ ਸੀ ਹੋਇਆ ਗੁਰਦਾ ਦੇਣ ਵਾਲਾ ਵੀ ਠੀਕ ਨਹੀਂ ਸੀ ਰਿਹਾ। 'ਇਨਫੈਕਸ਼ਨ' ਦਾ ਵੀ ਡਰ ਸੀ।

ਪਟਿਆਲੇ ਕਿਸੇ ਵੈਦ-ਹਕੀਮ ਦੀ ਅਖ਼ਬਾਰ ਵਿਚ ਮਸ਼ਹੂਰੀ ਪੜ੍ਹ ਕੇ ਪਤਾ ਕੀਤਾ ਪਰ ਉਸ ਦਾ ਇਲਾਜ ਵੀ ਤਸੱਲੀਬਖ਼ਸ਼ ਨਹੀਂ ਸੀ।

ਵੱਡੇ ਸਰਕਾਰੀ ਹਸਪਤਾਲ ਗਏ ਇੱਕ ਜਾਣੂ ਡਾਕਟਰ ਰਾਹੀਂ ਸਤਪਾਲ ਨੇ ਗੁਰਦਿਆਂ ਦੇ ਮਾਹਿਰ ਡਾ: ਐਸ. ਕੋਹਲੀ ਨਾਲ ਗਲ ਕੀਤੀ। ਉਸ ਕਿਹਾ ਹੀਮੋ ਡਾਇਆਲਿਸਸ ਤੋਂ ਬਿਨਾਂ ਇੱਕ ਪੈਰੀਟੋਨਿਅਲ ਡਾਇਆਲਿਸਸ ਦਾ ਤਰੀਕਾ ਹੈ, ਉਹ ਲਗਾਤਾਰ ਕਰਾਨਾ ਪੈਂਦਾ ਹੈ। ਇਸ ਦਾ ਪੂਰਾ ਨਾਂ ਕਾਨਟਿਨਯੂਅਸ ਐਂਬਯੂਲੇਟਰਿ ਪੈਰਿਟਨਿਅਲ ਡਾਇਆਲਿਸਸ (ਸੀ.ਏ.ਪੀ.ਡੀ.) ਹੈ। ਉਸ ਨਾਲ ਦਰਦ ਵੀ ਨਹੀਂ ਹੁੰਦਾ ਤੇ 'ਬਲਡ ਲਾਸ' ਵੀ ਘਟ ਹੈ। ਸੋ ਖ਼ੂਨ ਨਹੀਂ ਚੜ੍ਹਾਉਣਾ ਪੈਂਦਾ।

ਜਸਜੀਤ ਦੇ ਸਰੀਰ ਦੀ ਸਤਿਆ ਜਿਵੇਂ ਘਟ ਰਹੀ ਸੀ ਪਰ ਕਿਤੋਂ ਇਲਾਜ ਕਰਵਾਉਣ ਲਈ ਉਸ ਦਾ ਮਨ ਨਹੀਂ ਸੀ ਟਿਕਦਾ। ਉਸ ਨੂੰ ਸਮਝ ਨਹੀਂ ਸੀ ਆਉਂਦਾ ਕੀ ਕਰੇ।

ਇੱਕ ਦਿਨ ਕਾਂਤਾ ਹੁਰੀ ਦੋਵੇਂ ਜੀ ਖ਼ਬਰ-ਸਾਰ ਲੈਣ ਆਏ ਤਾਂ ਉਸ ਦੇ ਘਰ ਵਾਲੇ ਨੇ ਕਿਹਾ, "ਲੌ ਭੈਣ ਜੀ ਵਾਧੂ ਫਿਕਰ ਕਰਦੇ ਜੇ, ਰਜਿੰਦਰ ਨਗਰ ਬਹੁਤ ਸਿਆਣਾ 'ਹੋਮੀਓਪੈਥੀ' ਦਾ ਡਾਕਟਰ ਏ ਉਹ ਹੱਥਾਂ ਤੇ ਸਰ੍ਹੋਂ ਜਮਾ ਦੇਂਦਾ ਏ, ਜਾ ਕੇ ਤਾਂ ਵੇਖੋ।"

ਅਗਲੇ ਦਿਨ ਕੁਲਤਾਰ ਤੇ ਸਤਪਾਲ ਉਸ ਨੂੰ ਉਸ ਕੋਲ ਲੈ ਗਏ। ਬੜੀ ਭੀੜ ਸੀ, ਉਸ ਕੋਲ। ਵਾਰੀ ਆਉਣ ਤੇ ਹਕੀਕਤ ਦੱਸੀ ਗਈ, ਰਿਪੋਰਟਾਂ ਵਿਖਾਈਆਂ ਗਈਆਂ। ਉਹ ਦੁਆਈ ਦੇਂਦਿਆਂ ਕਿਹਾ, "ਚਿੰਤਾ ਨਾ ਕਰੋ ਜੇ ਗੁਰੂ ਨੇ ਚਾਹਿਆ ਤਾਂ ਛੇਤੀ ਠੀਕ ਹੋ ਜਾਓਗੇ।"

ਹੌਸਲੇ ਵਿਹ ਹੋ ਕੇ ਸਭ ਘਰ ਆਏ। ਮਹੀਨਾ ਕੁ ਉਸ ਕੋਲ ਦਵਾਈ ਚਲੀ ਤਾਂ ਉਸ ਐਡਵਾਂਸ ਟੈਸਟ ਕਰਵਾਉਣ ਲਈ ਕਿਹਾ। ਟੈਸਟ ਰਿਪੋਰਟ ਲੈ ਕੇ ਗਏ। ਉਸ ਨੇ ਦਵਾਈ ਦੇਣ ਤੋਂ ਪਹਿਲਾਂ ਸਤਪਾਲ ਨੂੰ ਇਕੱਲਿਆਂ ਬਿਠਾ ਕੇ ਕਿਹਾ,

"ਤੁਸੀਂ ਆਪ ਡਾਕਟਰ ਜੇ ਰਿਪੋਰਟਾਂ ਪੜ੍ਹ ਕੇ ਸਮਝ ਗਏ ਹੋਵੇਗੇ ਕਿ ਹਾਲਤ ਬਦਤਰ ਹੋ ਰਹੀ ਏ। ਮੇਰੇ ਕੋਲ ਕੁਝ ਨਹੀਂ ਕਿਸੇ ਚੰਗੇ ਗੁਰਦਿਆਂ ਦੇ ਮਾਹਿਰ ਨੂੰ ਵਿਖਾਉ। ਮੈਂ ਤਾਂ ਜਿਹੜਾ ਆਏ ਦੁਆਈ ਦੇ ਦੇਣੀ ਏਂ। ਹੁਣ ਵੀ ਹਫ਼ਤੇ ਦੀ ਦਵਾਈ ਲੈ ਜਾਓ। ਪੈਸੇ ਦੇਣ ਦੀ ਲੋੜ ਨਹੀਂ। ਤੁਸੀਂ ਸਮਝਦੇ ਜੇ, ਇਹ ਗੱਲਾਂ ਮਰੀਜ਼ ਸਾਮ੍ਹਣੇ ਨਹੀਂ ਹੋ ਸਕਦੀਆਂ।

ਉਹ ਦੋ ਮਿੰਟ ਰੁਕ ਦੇ ਮੂਡ ਠੀਕ ਕਰਕੇ ਬਾਹਰ ਆਇਆ ਤਾਂ ਜਸਜੀਤ ਨੇ ਪੁੱਛਿਆ ਦੇਰ ਕਿਵੇਂ ਲੱਗ ਗਈ ਡਾਕਟਰ ਕੀ ਕਹਿੰਦਾ ਸੀ। "ਰਿਪੋਰਟ ਡਿਸਕਸ ਕਰਨ ਲਗ ਗਏ ਸਾਂ। ਉਸ ਨੇ ਦੁਆਈ ਬਦਲ ਦਿੱਤੀ ਏ।"

ਕੋਲ ਬੈਠਾ ਕੁਲਤਾਰ ਉਸ ਦੇ ਚਿਹਰੇ ਤੋਂ ਪੜ੍ਹ ਰਿਹਾ ਸੀ ਕਿ ਕਿੰਨਾਂ ਕੁਝ ਉਹ ਲੁਕਾ ਰਿਹਾ ਹੈ।

ਘਰ ਆ ਕੇ ਕੁਲਵੰਤ ਤੇ ਕੁਲਤਾਰ ਸਿੰਘ ਨੂੰ ਬਿਠਾ ਕੇ ਸਤਪਾਲ ਨੇ ਸਾਰੀ ਗੱਲ ਦੱਸੀ ਕਿ ਹੁਣ ਹੋਰ ਕੋਈ ਚਾਰਾ ਨਹੀਂ ਡਾਇਆਲਿਸਸ ਲਗਾਤਾਰ ਕਰਵਾਉਣਾ ਪਏਗਾ ਫ਼ਿਸ਼ੁਲਾ ਬਾਂਹ ਤੇ ਬਣ ਜਾਏਗਾ ਜਾਂ ਡਾ. ਕੋਹਲੀ ਦੀ ਗੱਲ ਮੰਨੀਏ।

"ਪਿਤਾ ਜੀ ਤੁਸੀਂ ਮੰਮੀ ਨੂੰ ਸਮਝਾਓ", ਉਸ ਕੁਲਤਾਰ ਨੂੰ ਕਿਹਾ।

ਪੈਰਿਟਨਿਅਲ ਡਾਇਆਲਿਸਸ (ਪੀ.ਡੀ.) ਲਈ ਜਸਜੀਤ ਰਾਜ਼ੀ ਹੋ ਗਈ, ਮਜਬੂਰੀ ਵਿੱਚ ਕੀ ਕਰਦੀ। ਇਲਾਜ ਲਈ ਜੈ ਪ੍ਰਕਾਸ਼ ਹਸਪਤਾਲ ਨੂੰ ਠੀਕ ਸਮਝਿਆ ਗਿਆ। ਉਥੋਂ ਦੇ ਡਾ. ਕੋਹਲੀ ਦੀ ਨਿਗਰਾਨੀ ਹੇਠ ਇਲਾਜ ਸ਼ੁਰੂ ਹੋਇਆ। ਪਹਿਲਾਂ ਓਪਰੇਸ਼ਨ ਕਰਕੇ ਪੇਟ ਵਿਚ ਕੈਥਟਰ ਪਾਇਆ ਗਿਆ। ਉਸ ਰਾਹੀਂ ਦਿਹਾੜੀ ਵਿੱਚ ਤਿੰਨ-ਚਾਰ ਵਾਰ ਬੈਕਸਟਰ ਦਾ 2 ਕਿਲੋ ਦੇ ਦੁਆਈ ਭਰੇ ਤਰਲ ਬੈਗ ਦਾ, ਤਰਲ ਪਦਾਰਥ ਅੰਦਰ ਜਾਣਾ ਹੁੰਦਾ ਸੀ। ਅੰਦਰ ਇੱਕ ਪਾਸੇ ਪੇਟ ਵਿਚ ਥਾਂ ਖ਼ਾਲੀ ਸੀ। ਉਥੇ ਪਏ ਉਸ ਦੁਆਰ ਯੁਕਤ ਪਾਣੀ ਨਾਲ ਲੱਗ ਕੇ ਚਲਦੀਆਂ ਖ਼ੂਨ ਦੀਆਂ ਨਾੜੀਆਂ ਦੀ ਗੰਦਗੀ ਉਸ ਵਿਚ ਆ ਜਾਂਦੀ ਸੀ ਤੇ 4-5 ਘੰਟੇ ਬਾਅਦ ਦੂਜਾ ਬੈਗ ਲਗਾ ਦਿੱਤਾ ਜਾਂਦਾ ਸੀ, ਪਹਿਲਾ ਪਾਣੀ ਕੱਢ ਕੇ। ਉਹ ਕਿੰਨਾ ਗੰਦਾ ਘਸਮੈਲਾ ਹੋ ਜਾਂਦਾ ਸੀ ਨਵੇਂ ਬੈਗ ਸਾਮ੍ਹਣੇ ਫ਼ਰਕ ਦਿਸਦਾ ਸੀ।

ਕੈਥਟਰ ਵਿੱਚ ਵਾਲਾਂ ਜਿੰਨੀਆਂ ਬਾਰੀਕ ਮੋਰੀਆਂ ਸਨ ਜਿੰਨ੍ਹਾਂ ਰਾਹੀਂ ਦੁਆਈ ਅੰਦਰ ਜਾਂਦੀ ਤੇ ਬਾਹਰ ਆਉਂਦੀ ਸੀ।

ਇਹ ਡਾਇਆਲਿਸਸ ਸੀ, ਪੈਰਿਟੋਨਿਅਲ। ਪਰ ਬੜਾ ਪ੍ਰਹੇਜ਼ ਸੀ। ਡਾਇਆਲਿਸਸ ਕਰਨ ਤੋਂ ਪਹਿਲਾਂ ਹਰ ਵਾਰ ਅਰਕਾਂ ਤੱਕ ਖ਼ਾਸ ਸਾਬਣ ਨਾਲ ਦਸ-ਦਸ ਵਾਰ ਹੱਥਾਂ ਦੀਆਂ ਤਲੀਆਂ ਉਂਗਲਾਂ ਪੋਟੇ, ਉਹਨਾਂ ਵਿਚਲੇ ਵੱਢ 'ਤੇ ਅਰਕਾਂ ਤੱਕ ਬਾਹਵਾਂ ਧੋਣੀਆਂ ਪੈਂਦੀਆਂ ਸਨ। ਮੂੰਹ ਤੇ ਪੱਟੀ ਬੰਨ੍ਹਣੀ ਸੀ। ਜਿਸ ਮੇਜ਼ ਉੱਤੇ ਬੈਗ ਮਿੰਨੀ ਕੈਪ, ਕਲਿਪ ਆਦਿ ਰਖਣੇ ਸਨ ਉਸ ਨੂੰ ਸਪਿਰਟ ਨਾਲ ਸਾਫ਼ ਕਰਨਾ ਹੁੰਦਾ ਸੀ। ਨਾਲ ਸਟੈਂਡ ਨੂੰ ਵੀ ਜਿਸ ਤੇ ਬੈਗ ਟੰਗਣਾ ਹੁੰਦਾ ਸੀ। ਦੁਆਈ ਵਾਲੇ ਬੈਗ ਦੇ ਬਾਹਰ ਵੀ ਇਕ ਪਾਲੀਥਿਨ ਦਾ ਬੈਗ ਸੀ। ਜੇ ਕਿਸੇ ਵੇਲੇ ਉਸ ਵਿੱਚੋਂ ਬੈਗ ਡਿਗ ਪਵੇ ਤਾਂ ਉਹ ਨਹੀਂ ਸੀ ਵਰਤਿਆ ਜਾ ਸਕਦਾ। ਹਰ ਜਾਣ ਵਾਲੇ ਨੂੰ ਉਂਜ ਤਾਂ ਮਨ੍ਹਾ ਸੀ ਜੇ ਜਾਣਾ ਪਵੇ ਤਾਂ ਜੁੱਤੀ ਲਾਲ ਕੇ ਫੇਸ ਮਾਸਕ (ਮੂੰਹ-ਪੱਟੀ) ਲਾ ਕੇ ਜਾਣਾ ਸੀ ਤੇ ਕਿਸੇ ਚੀਜ਼ ਨੂੰ ਹੱਥ ਨਹੀਂ ਸੀ ਲਾਉਣਾ। ਕਮਰਾ ਸਾਫ਼ ਸੁਥਰਾ ਹੋਣਾ ਜ਼ਰੂਰੀ ਸੀ।

ਕੁਲਤਾਰ ਹੁਰਾਂ ਨੇ ਘਰ ਦਾ ਇੱਕ ਕਮਰਾ ਡਾਇਆਲਿਸਸ ਲਈ ਰਾਖਵਾਂ ਰੱਖ ਲਿਆ ਗਿਆ। ਉਸ ਵਿਚ ਕੰਮ ਕਰਨ ਵਾਲੀ ਸਫ਼ਾਈ ਕਰਨ ਵੇਲੇ ਹੀ ਜਾਂਦੀ। ਜਸਜੀਤ ਦੀ ਮਦਦ ਆਮ ਤੌਰ ਉੱਤੇ ਕੁਲਤਾਰ ਸਿੰਘ ਹੀ ਕਰਦਾ ਸੀ। ਲੋੜ ਪੈਣ ਉੱਤੇ ਕੁਲਵੰਤ ਕੌਰ ਵੀ ਮਦਦ ਕਰਦੀ ਇਸ ਘੰਟੇ ਕੁ ਦੇ ਸਮੇਂ ਵਿੱਚ ਜੇ ਕਿਸੇ ਨੂੰ ਜਸਜੀਤ ਨਾਲ ਗੱਲ ਕਰਨੀਂ ਪੈਂਦੀ ਤਾਂ ਉਡੀਕ ਕਰਨੀ ਪੈਂਦੀ। ਨਾਲ ਹੀ ਲਗਾਤਾਰ ਦੁਆਈਆਂ-ਕੈਪਸੂਲ, ਗੋਲੀਆਂ, ਪੀਣ ਵਾਲੀ ਦੁਆਈ ਦੇ ਟੀਕੇ ਸਮੇਂ ਸਮੇਂ ਜ਼ਰੂਰੀ ਸਨ।

ਜਸਜੀਤ ਸਵੇਰੇ ਡਾਇਆਲਿਸਸ ਕਰਕੇ ਸਕੂਲ ਜਾਂਦੀ, ਦੋ ਕੁ ਵਜੇ ਆ ਕੇ

ਕਰਦੀ, ਫੇਰ ਛੇ ਕੁ ਵਜੇ ਤੇ ਰਾਤ ਦਸ ਕੁ ਵਜੇ। ਉਸ ਨੇ ਕਿਉਂਕਿ ਨੇੜੇ ਹੀ ਸਕੂਲ ਵਿਚ ਬਦਲੀ ਕਰਵਾਈ ਸੀ ਸੋ ਵਕਤ ਵੰਡ ਹੋ ਰਹੀ ਸੀ ਤੇ ਸਿਹਤ ਵੀ ਸੁਧਰ ਰਹੀ ਸੀ। ਹਰ ਮਹੀਨੇ ਐਚ. ਬੀ. ਕ੍ਰੈਟਿਨਿਕ ਤੇ ਯੂਰੀਆ ਦੇ ਟੈਸਟ ਹੁੰਦੇ। ਰਿਪੋਰਟ ਵੇਖਣ ਲੱਗਿਆਂ ਸਦਾ ਕੁਲਤਾਰ ਤੇ ਜਸਜੀਤ ਦਾ ਦਿਲ ਧਕ-ਧਕ ਕਰਦਾ, ਹਰ ਮਹੀਨੇ ਹਸਪਤਾਲ ਵਿਖਾਉਣਾ ਜ਼ਰੂਰੀ ਸੀ ਤਾਂਕਿ ਲੋੜ ਅਨੁਸਾਰੀ ਦੁਆਈ ਟੀਕੇ, ਘਟਾਏ-ਵਧਾਏ ਜਾ ਸਕਣ। ਡਾਕਟਰ ਵਲੋਂ ਬਾਹਰ ਜਾਣ ਦੀ ਰੁਕਾਵਟ ਨਹੀਂ ਸੀ ਬਸ਼ਰਤੇ ਕਿ ਪੂਰੇ ਇਹਤਿਹਾਤ ਨਾਲ ਓਥੇ ਡਾਇਆਲਿਸਸ ਲਗਾਤਾਰ ਹੁੰਦਾ ਰਹੇ।

ਖ਼ਰਚਾ ਬਹੁਤ ਸੀ ਇੱਕ ਹਜ਼ਾਰ ਰੁਪਈਏ ਦਿਹਾੜੀ ਦਾ। ਇੱਕ ਵਾਰ ਉਹ ਪ੍ਰੀਤੋ ਦੇ ਮੁੰਡੇ ਦੇ ਵਿਆਹ ਤੇ ਗਏ ਤਾਂ ਭਾਣਜੇ ਨੇ ਪੁੱਛਿਆ, "ਮਾਮਾ ਜੀ ਕਿੰਨਾ ਕੁ ਖ਼ਰਚਾ ਹੋ ਜਾਂਦਾ ਏ ?" "ਰੋਜ਼ ਦਾ ਹਜਾਰ ਕਈ ਵਾਰ ਵਧ।"

"ਐਂਨਾ। ਸਾਲ ਦਾ ਸਾਢੇ ਤਿੰਨ-ਚਾਰ ਲੱਖ, ਧੰਨ ਹੋ ਤੁਸੀਂ।" "ਕਾਕਾ ਮਾਮੀ ਤੇਰੀ ਦੀ ਜ਼ਿੰਦਗੀ ਨਾਲੋਂ ਕੀ ਚੰਗਾ ਏ, ਬਾਕੀ ਸਤਿਗੁਰ ਨੇ ਜਦੋਂ ਤਕ ਜ਼ਿੰਦਗੀ ਬਖ਼ਸ਼ਣੀ ਏ ਸਾਧਨ ਬਣ ਜਾਂਦੇ ਨੇ।"

ਜਸਜੀਤ ਨੂੰ ਸ਼ਿਕਾਗੋ (ਅਮਰੀਕਾ) ਦੀ ਜੰਮੀ-ਪਲੀ ਇੱਕ ਕੁੜੀ ਜਸਵੰਤ ਲਈ ਪਸੰਦ ਆ ਗਈ। ਉਸ ਦੇ ਮਾਪੇ ਪਹਿਲਾਂ ਈਸਟ ਅਫ਼ਰੀਕਾ ਰਹਿੰਦੇ ਸਨ ਫਿਰ ਅਮਰੀਕਾ ਚਲੇ ਗਏ ਸਨ। ਸ਼ਿਕਾਗੋ ਉਹਨਾਂ ਨੂੰ ਚੰਗੀ ਨੌਕਰੀ ਮਿਲ ਗਈ ਸੋ ਉਹ ਉਥੋਂ ਦੇ ਸ਼ਹਿਰੀ ਬਣ ਗਏ। ਮਨਪ੍ਰੀਤ ਦੋ ਭਰਾਵਾਂ ਦੀ ਵੱਡੀ ਭੈਣ ਸੀ ਬੜੇ ਸਾਊ ਸੁਭਾ ਦੀ ਸੀ। ਮਨਪ੍ਰੀਤ ਉਥੇ ਨੌਕਰੀ ਕਰਦੀ ਸੀ। ਸਾਰਿਆਂ ਨਾਲ ਸਲਾਹ ਕਰਕੇ ਅਨੰਦ ਕਾਰਜ ਕਰ ਦਿੱਤਾ। ਕੁੜੀ ਆਪਣੀ ਬਰਾਦਰੀ ਦੀ ਸੀ। ਸੋ ਪਰਵਾਰ ਵਿੱਚ ਰਚ ਮਿਚ ਗਈ। ਜਦ ਆਉਂਦੀ ਤਾਂ ਚਾਅ ਨਾਲ ਮਿਲਦੀ। ਉਥੇ ਹੁੰਦੀ ਤਾਂ ਫ਼ੋਨ ਤੇ ਲੰਮਾਂ ਸਮਾਂ ਗੱਲਾਂ ਕਰਦੀ। ਜੱਸਾ ਵੀ ਵੀਜ਼ਾ ਲਗਣ ਤੇ ਚਲਾ ਗਿਆ। ਚੰਗੀ ਨੌਕਰੀ ਤੇ ਲੱਗ ਗਿਆ। ਉਸ ਨੇ ਦੋ ਸਾਲਾਂ ਵਿੱਚ ਆਪਣਾ ਘਰ ਵੀ ਬਣਾ ਲਿਆ। ਸੋ ਉਹ ਹੁਣ ਯੂ. ਐਸ. ਏ. ਦਾ ਪੱਕਾ ਵਸਨੀਕ ਸੀ।

"ਭੈਣ ਭਾਵੇਂ ਤੈਨੂੰ ਗੁੱਸਾ ਲੱਗੇ ਪਰ ਜੱਸੇ ਨੂੰ ਜਾਣਾ ਨਹੀਂ ਸੀ ਚਾਹੀਦਾ।"

"ਜਗਮੋਹਨੀ ਉਹ ਨਹੀਂ ਸੀ ਗਿਆ। ਅਸਾਂ ਭੇਜਿਆ ਏ। ਸਭ ਨੇ ਸਲਾਹ ਕਰ ਕੇ ਵਿਆਹ ਕੀਤਾ ਸੀ ਨਾਲੇ ਅਸੀਂ ਨਹੀਂ ਘਰੋਂ ਬਾਹਰ ਆਏ। ਜਿਥੇ ਇੱਜ਼ਤ ਦੀ ਚੰਗੀ ਰੋਟੀ ਮਿਲੇ ਜਾਣਾ ਨਹੀਂ ਚਾਹੀਦਾ !"

"ਨਹੀਂ ਭੈਣ ਫੇਰ ਵੀ।"

"ਐਵੇਂ ਨਾ ਸੋਚਿਆ ਕਰ ਆਖਰੀ ਸਮਾਂ ਜਿਥੇ ਆਉਣਾ ਏਂ ਤੇ ਜਿਸ ਕੋਲ ਹੋਣਾ ਹੈ ਰੱਬ ਹੀ ਜਾਣਦਾ ਏ," ਜਸਜੀਤ ਨੇ ਕਿਹਾ।

ਜਸਜੀਤ ਨੂੰ ਜਸਬੀਰ ਦਾ ਸੁਨੇਹਾ ਆਇਆ, ਭਾਬੀ ਜੀ ਅਚਾਨਕ ਬਿਮਾਰ ਹੋ ਗਏ ਹਨ। ਸਾਰੇ ਭੱਜੇ ਗਏ। ਕੁਲਵੰਤ ਨੇ ਪਿਆਂ ਦੀ ਨਬਜ਼ ਦੇਖੀ ਸਟੈਥੋਸਕੋਪ ਲਾ ਕੇ ਵੇਖਿਆ। ਅਵਾਜ਼ਾਂ ਮਾਰੀਆਂ "ਭਾਬੀ ਜੀ, ਭਾਬੀ ਜੀ" ਉਹ ਬਿੱਟ ਬਿੱਟ ਵੇਖ ਰਹੀ ਸੀ। ਪਤਾ ਨਹੀਂ ਪਛਾਣ ਰਹੀ ਸੀ ਜਾਂ ਨਹੀਂ ਪਰ ਨਬਜ਼ ਠੀਕ ਸੀ।

ਕੀ ਗੱਲ ਬਣੀ, ਜਸਜੀਤ ਨੇ ਪੁੱਛਿਆ, "ਗੱਲ ਕੀ ਬਣਨੀ ਸੀ ਪਿਛਲੇ

ਐਤਵਾਰ ਛੋਟਾ ਆਇਆ ਮਗਰੇਂ ਵੱਡਾ ਵੀ ਆ ਗਿਆ। ਕਹਿਣ ਲੱਗੇ ਮਕਾਨ ਸਾਨੂੰ ਲਿਖ ਦੇ। "ਭਾਪਾ ਜੀ ਨੇ ਇਹਨਾਂ ਦੇ ਨਾਂ ਜੁ ਮਕਾਨ ਲੁਆਇਆ ਸੀ।"

ਭਾਬੀ ਨੇ ਕਹਿ ਦਿੱਤਾ, "ਬੀਰੋ ਤੇ ਉਸ ਦੀਆਂ ਕੁੜੀਆਂ ਦਾ ਕੀ ਬਣੂ।"

ਉਹ ਬੜਾ ਉੱਚਾ ਨੀਵਾਂ ਬੋਲੇ ਕਹਿਣ ਲਗੇ, ਇਸ ਦਾ ਅਸਾਂ ਠੇਕਾ ਲੈ ਰੱਖਿਆ ਏ। ਆਪਣਾ ਪ੍ਰਬੰਧ ਕਰੇ ਜਾਂ ਵਾਪਸ ਘਰ ਜਾਵੇ, ਕੁੜੀਆਂ ਦੇ ਵਿਆਹ ਤੇ ਸੱਦੇਗੀ ਤਾਂ ਨਾਨਕੇ ਬਣ ਕੇ ਜਾਵਾਂਗੇ। ਭਾਬੀ ਜੀ ਦੀ, ਬੇਇਜ਼ਤੀ ਕਰਨ ਲੱਗੇ ਤਾਂ ਗੁਆਂਢੀ ਮਾਸੜ ਜੀ ਨੇ ਆ ਕੇ ਕਿਹਾ, "ਕੁਝ ਸ਼ਰਮ ਕਰੋ, ਨਾ ਤੁਸੀਂ ਕਦੀ ਮਾਂ ਦੀ ਤਲੀ ਤੇ ਪੈਸਾ ਧਰਿਆ, ਨਾ ਬੀਰੋ ਦੀ ਅੱਗ ਅਗੇਰੇ ਕੀਤੀ ਇਜ਼ਤ ਤਾਂ ਕਰੋ।"

"ਮਾਸੜ ਜੀ ਤੁਸੀਂ ਸਾਡੇ ਘਰ ਦੀ ਗੱਲ ਵਿਚ ਨਾ ਆਓ ! ਇਹ ਸਾਰਾ ਕੁਝ ਕੁੜੀਆਂ ਨੂੰ ਦੇਣਾ ਚਾਹੁੰਦੀ ਏ, ਦੇ ਕੇ ਵੇਖੇ ਫਿਰ," ਕਹਿੰਦੇ ਉਹ ਚਲੇ ਗਏ। ਭਾਬੀ ਜੀ ਨੇ ਦਿਲ ਨੂੰ ਲਾ ਲਈ। ਮੈਨੂੰ ਕਹਿਣ, "ਕੁੜੀਏ ! ਮੈਂ ਤੇਰਾ ਕੀ ਕਰਾਂ ? ਉਹ ਤਾਂ ਜਮ ਨੇ ਜਮ।"

ਗੁਰਬਚਨ ਕੌਰ ਦਿੱਲ ਛੱਡੀ ਬੈਠੀ ਸੀ। ਅੱਜ ਸਵੇਰ ਦੀਆਂ ਅੱਖਾਂ ਤਾਰੇ ਲਾਈ ਬੈਠੀ ਸੀ। ਉਹਨਾਂ ਦੇ ਬੈਠਿਆਂ ਬੈਠਿਆਂ ਉਸ ਧੌਣ ਸੁੱਟ ਬੈਠੀ। ਜਸਬੀਰ ਉੱਤੇ ਡਿੱਗੀ। "ਭਾਬੀ ਜੀ," ਕਹਿੰਦਿਆਂ ਆਪਣੇ ਵਾਲ ਖੋਹੇ। ਮਾਸੀ ਜੀ ਕਹਿੰਦਿਆਂ ਕੁਲਵੰਤ ਨੇ ਉਸ ਨੂੰ ਗਲ ਨਾਲ ਲਾ ਲਿਆ। ਸਥੱਰ ਵਿਛ ਗਿਆ। ਸ਼ਾਮ ਤੱਕ ਉਸ ਦਾ ਨਤੋਆ ਪੰਜਾਬੀ ਬਾਗ਼ ਸ਼ਮਸ਼ਾਨ ਭੂਮੀ ਪਹੁੰਚਿਆ। ਚਿਖਾ ਉੱਤੇ ਰੱਖ ਕੇ ਅਰਦਾਸ ਕਰ ਕੇ ਲਾਂਬੂ ਲਾਉਣ ਲਗੇ ਸੁਰਿੰਦਰ ਨੇ ਕਿਹਾ, "ਭਾ ਗੁਰਦੇਵ ਤੂੰ ਲਾਂਬੂ ਲਾ ਵੱਡਾ ਪੁੱਤਰ ਏ।"

ਜਸਬੀਰ ਨੇ ਗੁੱਸੇ ਵਿੱਚ ਕੁਝ ਕਹਿਣਾ ਚਾਹਿਆ ਪਰ ਜਸਜੀਤ ਨੇ ਉਸ ਦਾ ਮੋਢਾ ਨਪ ਕੇ ਸ਼ਾਂਤ ਕਰਵਾਇਆ। ਮਾਂ ਦੀ ਚਿਖਾ ਨਹੀਂ ਗੰਦੀ ਕਰਨੀ। ਭੋਗ ਸਮੇਂ ਖ਼ਰਚਾ ਦੋਵਾਂ ਭੈਣਾਂ ਨੇ ਹੀ ਕੀਤਾ ਦੋਵੇਂ ਆਉਂਦੇ ਤਾਂ ਆਂਢੀ ਗੁਆਂਢੀਆਂ ਦੀਆਂ ਨਜ਼ਰਾਂ ਤੋਂ ਬਚ ਕੇ ਅੱਖਾਂ ਝੁਕਾ ਕੇ ਬੈਠੇ ਹੂੰ ਹਾਂ ਕਰਦੇ।

ਇੱਕ ਦਿਨ ਕੁੜੀਆਂ ਸਕੂਲ ਗਈਆਂ ਸਨ। ਜਸਬੀਰ ਇਕੱਲੀ ਘਰ ਸੀ। ਕੁਲਤਾਰ ਨੇ ਦਰਵਾਜ਼ਾ ਖੜਕਾਇਆਂ ਤਾਂ ਕੌਣ ਹੈ ਕਹਿ ਕੇ ਅਵਾਜ਼ ਪਛਾਣ ਕੇ ਉਸ ਬੂਹਾ ਖੋਲ੍ਹਿਆਂ। "ਜੀਜਾ ਜੀ, ਮੈਂ ਉਹਨਾਂ ਦੇ ਆਇਆਂ ਬੂਹਾ ਨਹੀਂ ਖੋਲ੍ਹਦੀ, ਛਤ ਤੇ ਚੜ੍ਹ ਕੇ ਵੇਖ ਲੈਨੀ ਆਂ, ਕੌਣ ਏ ?"

"ਚੰਗਾ ਕਰਦੀ ਏਂ, ਮੈਂ ਵੀ ਤੇਰੀ ਭੈਣ ਦੇ ਕਿਹਾਂ ਆ ਜਾਨਾਂ। ਕੋਈ ਇਹ ਨਾ ਸਮਝੇ ਤੂੰ ਕੱਲੀ ਏਂ। ਅੱਜ ਸੋਚਿਆ ਸ਼ਨਿਚਰਵਾਰ ਏ ਤੂੰ ਘਰ ਹੀ ਹੋਵੇਂਗੀ ਝੱਟ ਬੈਠ ਆਵਾਂ। ਆਪਣਾ ਧਿਆਨ ਵੀ ਹੋਰ ਪਾਸੇ ਕਰ ਆਵਾਂ।"

ਗੱਲਾਂ ਕਰਦੀ ਕਰਦੀ ਉਹ ਰੋਣ ਲੱਗੀ। ਕੁਲਤਾਰ ਨੇ ਕੋਲ ਜਾ ਕੇ ਉਸ ਦੇ ਅੱਥਰੂ ਪੂੰਝੇ। ਘੁਟ ਕੇ ਕਲੇਜੇ ਨਾਲ ਲਾਇਆ ਪਰ ਉਸ ਦੇ ਦੁੱਖਾਂ ਦੀ ਪੰਡ ਹੇਠ ਦੱਬੇ ਪਿਆਰ ਨੂੰ ਨਾ ਸਾਮ੍ਹਣੇ ਲਿਆ ਸਕਿਆ। ਉਸ ਦਾ ਦੁੱਖ ਵੱਖ ਵੀ ਨਹੀਂ ਸੀ ਹੋਣ ਦੇਂਦਾ। ਉਹ ਉੱਚੀ ਉੱਚੀ ਰੋਂਦੀ ਉਸ ਦੇ ਗਲ ਨੂੰ ਚੰਬੜ ਗਈ ਉਸ ਨੇ ਉਸ ਨੂੰ ਬੜਾ ਪਿਆਰ ਕੀਤਾ ਤੇ ਦੋਵੇਂ ਲੇਟ ਗਏ ਤੇ ਛੇਤੀ ਹੀ ਉੱਠਦੇ ਸੰਭਲਣ ਲੱਗੇ।

ਜਸਜੀਤ ਪਰਵਾਰ ਨਾਲ ਸਰਦਾਰ ਦੇ ਵੱਡੇ ਮੁੰਡੇ ਦੇ ਵਿਆਹ ਤੇ ਹਿਸਾਰ ਵੀ ਜਾ ਆਈ ਸੀ। ਉਹ ਜਸਵੰਤ ਨੂੰ ਸ਼ਿਕਾਗੋ ਮਿਲਣ ਗਈ ਮਹੀਨਾ ਲਾ ਆਈ ਸੀ। ਬੈਕਸਟਰ ਦੇ ਬੈਗਾਂ ਦਾ ਉੱਥੇ ਪ੍ਰਬੰਧ ਹੋ ਗਿਆ ਸੀ। ਕੁਲਤਾਰ ਉਸ ਦੇ ਨਾਲ ਗਿਆ ਸੀ। ਦਰਅਸਲ ਉਹ ਆਪਣੇ ਪੋਤਰੇ ਤੇ ਜਸਵੰਤ-ਮਨਪ੍ਰੀਤ ਦੇ ਮੁੰਡੇ ਨੂੰ ਵੇਖਣ ਗਈ ਸੀ। ਕੁਲਤਾਰ ਤਾਂ ਰਿਟਾਇਰ ਹੋ ਗਿਆ ਸੀ, ਉਸ ਨੂੰ ਵਾਪਸੀ ਦੀ ਕੋਈ ਜਲਦੀ ਨਹੀਂ ਸੀ। ਉਹ ਉਸ ਸਾਫ਼ ਸੁਥਰੇ ਦੇਸ ਵਿੱਚ ਕੁਝ ਚਿਰ ਹੋਰ ਰਹਿਣਾ ਚਾਹੁੰਦਾ ਸੀ। ਉਸ ਦੇਸ ਵਿੱਚ ਗਰਮੀਂ ਤਾਂ ਉਂਜ ਹੀ ਨਹੀਂ ਸੀ ਫਿਰ ਪੰਜਾਬ ਤੋਂ ਗਏ ਲੋਕ ਹਾਸੇ ਨਾਲ ਕਹਿੰਦੇ, "ਏਥੇ ਤਾਂ ਤਰਸ ਜਾਂਦੇ ਆਂ ਕਦੀ ਬਿਜਲੀ ਜਾਵੇ ਪਰ ਮਿੰਟ ਵਾਸਤੇ ਵੀ ਨਹੀਂ ਜਾਂਦੀ।"

ਵਾਪਸੀ ਤੇ ਹਵਾਈ ਅੱਡੇ ਉੱਤੇ ਜਸਜੀਤ ਨੂੰ ਖਲੋਣ ਨਾਲ ਥਕਾਵਟ ਹੋ ਗਈ। ਕੁਲਤਾਰ ਨੇ ਕਿਹਾ, "ਤੇਰੇ ਤਾਂ ਪੈਰ ਭਾਰੇ ਹੋ ਗਏ ਨੇ।"

"ਮੇਰਾ ਬੁਰਾ ਹਾਲ ਏ, ਤਹਾਨੂੰ ਮਜ਼ਾਕ ਸੁੱਝ ਰਿਹਾ ਏ।"

"ਨਹੀਂ, ਮੇਰਾ ਮਤਲਬ ਏ।"

"ਮਤਲਬ ਮੈਂ ਸਭ ਸਮਝਦੀ ਆਂ," ਉਸ ਨੇ ਮੁਸਕਾਉਣ ਦੀ ਕੋਸ਼ਿਸ਼ ਕਰਦਿਆਂ ਕਿਹਾ।

ਘਰ ਆ ਕੇ ਜਸਜੀਤ ਦੇ ਪਿੰਡੇ 'ਚੋਂ ਦਰਦਾਂ ਨਿਕਲਣ, ਤੁਰਿਆ ਨਾ ਜਾਵੇ। ਡਾਕਟਰ ਕੋਹਲੀ ਨੂੰ ਕਿਹਾ। ਉਸ ਨੇ ਕਿਹਾ, "ਇਨਫੈਕਸ਼ਨ ਹੋ ਗਈ ਹੈ।" ਰੋਜਾਨਾ ਗਿਆਰਾਂ ਗਿਆਰਾਂ ਟੀਕੇ ਲੱਗਣ ਲੱਗੇ। ਕੁਲਵੰਤ ਨੂੰ ਤਾਂ ਰੋਟੀ ਪਾਣੀ ਵੀ ਭੁੱਲ ਗਿਆ। ਡਾਇਆਲਿਸਸ ਪਹਿਲਾਂ ਤਾਂ ਉਹ ਆਪੇ ਕਰ ਲੈਂਦੀ ਸੀ। ਹੁਣ ਕੁਲਤਾਰ ਕਰਨ ਲੱਗਾ। ਪੰਦਰਾਂ ਕੁ ਦਿਨਾਂ ਵਿਚ ਪੰਜ-ਪੰਜ ਹਜਾਰ ਰੋਜ ਦੇ ਖ਼ਰਚੇ ਨਾਲ ਸਰੀਰ ਕੁਝ ਕਾਇਮ ਹੋਇਆ।

ਖ਼ਰਚਾ ਭਾਵੇਂ ਸਰਕਾਰ ਕੋਲੋਂ ਮਿਲ ਜਾਂਦਾ ਸੀ ਪਰ ਕਈ ਵਾਰ ਢਾਈ ਢਾਈ ਲੱਖ ਦੇ ਬਿੱਲ ਇਕੱਠੇ ਹੋ ਜਾਂਦੇ। ਜਸਜੀਤ ਤਸੱਲੀ ਵਿੱਚ ਸੀ ਕਿ ਸਾਰੇ ਉਸ ਦਾ ਧਿਆਨ ਰੱਖਦੇ ਹਨ। ਉਹ ਰਿਟਾਇਰ ਹੋ ਗਈ ਤਾਂ ਘਰ ਵਿਚ ਕੁਲਤਾਰ ਤੇ ਉਹ ਇਕੱਲੇ ਬੈਠੇ ਕਦੀ ਪਰਵਾਰ ਤੇ ਪਰਮਾਤਮਾ ਦੀ ਕਿਰਪਾ ਦੀ ਗੱਲ ਕਰਦੇ, ਕਦੀਂ ਬ੍ਰੀਰੋ ਦੀ ਜ਼ਿੰਦਗੀ ਦੀ ਤੇ ਕਦੇ ਜਸਜੀਤ ਕਹਿੰਦੀ,

"ਤੁਸੀਂ ਮੇਰੀ ਬੜੀ ਸੇਵਾ ਕਰਦੇ ਜੇ, ਨੂੰਹ ਵੀ ਕਰਦੀ ਏ।"

"ਮੈਨੂੰ ਤਾਂ ਰੋਟੀ ਹੀ ਏਸੇ ਕੰਮ ਦੀ ਮਿਲਦੀ ਏ ਤੇ," ਉਸ ਦਾ ਮੂੰਹ ਚੁੰਮ ਕੇ ਕੁਲਤਾਰ ਨੇ ਕਿਹਾ, "ਇਹ ਬੋਨਸ ਵੀ।" ਇੰਜ ਉਹ ਪਿਆਰ ਕਰਕੇ ਉਸਦਾ ਦੁੱਖ ਭੁਲਾਉਣ ਦੀ ਕੋਸ਼ਸ਼ ਕਰਦਾ ਉਹ ਖ਼ੁਸ਼ ਵੀ ਹੋ ਜਾਂਦੀ। ਇੱਕ ਦਿਨ ਕਹਿਣ ਲੱਗੀ ਪਤਾ ਨਹੀਂ ਕਦੋਂ ਕੀ ਹੋ ਜਾਵੇ, ਗਹਿਣੇ ਤਿੰਨਾਂ ਵਿੱਚ ਵੰਡ ਦੇਣਾ, ਨਗਦ ਚਹੁੰ ਹਿੱਸਿਆਂ ਵਿਚ ਵੰਡਣਾ, ਕਪੜੇ ਜਿਵੇਂ ਨੂੰਹਾਂ ਦੀ ਮਰਜੀ ਤੇ ਮਕਾਨ ਆਪਣੇ ਨਾਂ ਲੁਆ ਲੈਣਾ, ਬ੍ਰੀਰੋ ਦੀਆਂ ਕੁੜੀਆਂ ਦੇ ਵਿਆਹਾਂ ਤੇ ਪੰਜਾਹ-ਪੰਜਾਹ ਹਜ਼ਾਰ ਖ਼ਰਚ ਦੇਣਾ, ਭੈਣਾਂ ਨੂੰ ਸਰਦਾਰ ਨੂੰ........।" ਪਤਾ ਨਹੀਂ ਹੋਰ ਕੀ ਕਹਿੰਦੀ ਕੁਲਤਾਰ ਨੇ ਉਸ ਦੇ ਮੂੰਹ 'ਤੇ ਹੱਥ ਧਰ ਦਿੱਤਾ ਤੇ ਕਿਹਾ,

"ਰੱਬ ਰੱਬ ਕਰ ਐਵੇਂ ਢਹਿੰਦੀ ਕਲਾ ਦੀਆਂ ਗੱਲਾਂ ਨਾ ਕਰਿਆ ਕਰ।"

"ਸੱਚ ਮੇਰਾ ਧਿਆਨ ਰੱਖਦਿਆਂ ਤੁਸਾਂ ਆਪਣੀ ਸਿਹਤ ਗਵਾ ਲਈ ਏ। ਪੈਸੇ ਵਲੋਂ ਕਦੀ ਹੱਥ ਪਿੱਛੇ ਨਹੀਂ ਖਿਚਿਆ। ਮੈਨੂੰ ਕੁੜੀਆਂ ਆਖਦੀਆਂ ਹੁੰਦੀਆਂ ਸਨ ਤੂੰ ਸੋਹਣੀ ਨਹੀਂ। ਤੇਰਾ ਘਰ ਕਿਵੇਂ ਬਣੇਗਾ ? ਹੁਣ ਕੋਈ ਮਿਲੇ ਤਾਂ ਪੁੱਛਾਂ ਕਈਆਂ ਸੋਹਣੀਆਂ ਦੇ ਘਰ ਨਹੀਂ ਸੰਭਲੇ, ਆਪਣੀ ਬੀਰੋ ਦਾ ਵੀ ਨਹੀਂ। ਮੈਂ ਤਾਂ ਕਹਿੰਦੀ ਹਾਂ ਕਿਸੇ ਕੁੜੀ ਦਾ ਸੋਹਣਾ ਹੋਣਾ ਹੀ ਗੁਣ ਨਹੀਂ, ਪੈਸੇ ਵਾਲੀ ਹੋਣ ਦਾ ਵੀ ਕੋਈ ਫ਼ਾਇਦਾ ਨਹੀਂ, ਸਿਆਣੀ ਪੜ੍ਹੀ ਲਿਖੀ ਚੰਗੀ ਨੌਕਰੀ ਕਰਦੀ ਵੀ ਸੁਖ ਨਹੀਂ ਲੈ ਸਕਦੀ। ਮੈਂ ਤਾਂ ਕਹਿੰਦੀ ਹਾਂ ਕੁੜੀ ਕਰਮਾਂ ਵਾਲੀ ਹੋਵੇ, ਖ਼ੁਸ਼ਕਿਸਮਤ ਚੰਗੇ ਭਾਗਾਂ ਵਾਲੀ.......।"

"ਤੇ ਮੁੰਡਾ।"

"ਚੰਗੇ ਭਾਗਾਂ ਨੂੰ ਮੁੰਡਾ ਤਾਂ ਚੰਗਾ ਮਿਲ ਹੀ ਜਾਊ, ਭਾਵੇਂ ਭਰਾ ਛੱਜ ਵਿੱਚ ਪਾ ਕੇ ਛੱਟਣਾ ਚਾਹੁੰਣ।"

ਕੁਲਤਾਰ ਨਹੀਂ ਸੀ ਚਾਹੁੰਦਾ ਕਿ ਉਹ ਪੇਕਿਆਂ ਖ਼ਾਸ ਕਰਕੇ ਭਰਾਵਾਂ ਦਾ ਰੋਣਾ ਰੋਵੇ। ਉਸ ਨੇ ਉਸ ਦਾ ਧਿਆਨ ਵਟਾਉਣ ਲਈ ਛੇੜਛਾੜ ਕਰਨੀ ਸ਼ੁਰੂ ਕੀਤੀ ਤਾਂ ਕਿ ਉਸ ਨੂੰ ਉਸ ਤੇ ਗੁੱਸਾ ਆਵੇ। ਉਦੋਂ ਹੀ ਗੇਟ ਖੜਕਿਆਂ ਕੁਲਤਾਰ ਗੇਟ ਖੋਲ੍ਹਣ ਗਿਆ ਉਹ ਸਾਵਧਾਨ ਹੋ ਗਈ। ਜਗਮੋਹਨੀ ਆਈ ਸੀ। ਗੱਲਾਂ ਕਰ ਕੇ ਆਪਣਾ ਅਫਰੇਵਾਂ ਘੱਟ ਕਰਨ।

ਲਗਾਤਾਰ ਇਲਾਜ ਦੇ ਬਾਵਜੂਦ ਹੱਡੀਆਂ ਖ਼ੁਰ ਰਹੀਆਂ ਸਨ। ਬਾਹਵਾਂ ਦਾ ਮਾਸ ਇੰਜ ਢਿਲਕ ਗਿਆ ਸੀ ਜਿਵੇਂ 80 ਸਾਲ ਦੀ ਬੁਢੜੀ ਹੋਵੇ। ਜਸਵੰਤ ਪਰਵਾਰ ਨਾਲ ਦੋ ਕੁ ਵਾਰੀ ਆ ਕੇ ਮਿਲ ਗਿਆ ਸੀ। ਉਸ ਨੇ ਸਤਪਾਲ ਨੂੰ ਕਿਹਾ,

"ਵੀਰ ਕੋਲ ਹੋਣ ਕਰ ਕੇ ਤੇ ਡਾਕਟਰ ਹੋਣ ਕਰ ਕੇ ਸੇਵਾ ਸੰਭਾਲ ਤੇ ਤੁਸੀਂ ਹੀ ਕਰ ਸਕਦੇ ਹੋ, ਮੈਨੂੰ ਜੇ ਕਹੁ ਤਾਂ ਪੈਸੇ ਭੇਜ ਸਕਦਾ ਹਾਂ, ਦੂਰ ਬੈਠਾ। ਇਥੇ ਆ ਕੇ ਰਹਿਣਾ ਔਖਾ ਹੈ।"

"ਤੂੰ ਫਿਕਰ ਨਾ ਕਰ, ਉਥੇ ਬੈਠਾ ਹੀ ਰੱਬ ਅੱਗੇ ਅਰਦਾਸ ਕਰਿਆ ਕਰ ਸਾਡੀ ਮਾਂ ਠੀਕ ਰਹੇ। ਪੈਸੇ ਤਾਂ ਪਿਤਾ ਜੀ ਸਾਨੂੰ ਵੀ ਨਹੀਂ ਖ਼ਰਚਣ ਦਿੰਦੇ ਤੇ ਲਗਦੀ ਵਾਹ ਸੇਵਾ ਵੀ ਆਪ ਹੀ ਕਰਦੇ ਨੇ। ਉਹਨਾਂ ਨੂੰ ਕਿਸੇ ਗੱਲ ਤੋਂ ਕੋਈ ਕਰੀਚ ਨਹੀਂ। ਉਹਨਾਂ ਸਾਮ੍ਹਣੇ ਉਹਨਾਂ ਦੀ ਕੇਵਲ ਘਰਵਾਲੀ ਨਹੀਂ, ਕੋਈ ਜਨਾਨੀ ਨਹੀਂ, ਇਕ ਮਰੀਜ਼ ਹੈ ਤੇ ਉਹ ਹਨ ਮੇਲ ਨਰਸ।"

ਜਗਮੋਹਨੀ ਜੇ ਕਹਿਣ ਲਗਦੀ "ਭੈਣ ਭਾਵੇਂ ਤੈਨੂੰ ਗੁੱਸਾ ਲਗੇ," ਤਾਂ ਵਿਚੋਂ ਟੋਕ ਕੇ ਜਸਜੀਤ ਕਹਿੰਦੀ, "ਕਾਹਦਾ ਗੁੱਸਾ, ਉਹ ਤਾਂ ਹੁਣ ਤੇਰੇ ਜੀਜਾ ਜੀ ਦਾ ਵੀ ਬਿਲਕੁੱਲ ਮਰ ਗਿਆ ਏ। ਉਹ ਤਾਂ ਮੇਰਾ ਪੂਰਾ ਧਿਆਨ ਰੱਖਣ ਬਿਨਾਂ ਕੋਈ ਕੰਮ ਨਹੀਂ ਕਰਦੇ।"

ਇੱਕ ਦਿਨ ਜਸਜੀਤ ਬਾਹਰ ਖੜ੍ਹੀ ਹੋਈ ਸੀ, ਕੋਲੋਂ ਗਾਂ ਲੰਘੀ ਉਹ ਤ੍ਰਬਕ ਕੇ ਪਿੱਛੇ ਹੋਈ ਇੱਕ ਮੰਜੀ ਤੇ ਬੈਠੀ ਤਾਂ ਉਸ ਦੇ ਪੱਟ ਦੀ ਹੱਡੀ ਕਰੈਕ ਹੋ ਗਈ। ਗੇਟ ਨੂੰ ਫੜ ਕੇ ਜੋਰ ਲਾ ਕੇ ਅੰਦਰ ਆਉਣ ਲੱਗੀ ਤਾਂ ਉਸ ਨੇ ਕੁਲਤਾਰ ਨੂੰ ਕਿਹਾ,

"ਬਾਂਹ ਵੀ ਗਈ, ਪਤਾ ਨਹੀਂ ਹੱਡੀਆਂ ਨੂੰ ਕੀ ਹੋ ਗਿਆ ਹੈ।"

ਕੁਲਵੰਤ ਆਈ ਨੂੰ ਦੱਸਿਆ ਗਿਆ ਤਾਂ ਉਹਨਾਂ ਐਕਸਰੇ ਕਰਵਾ ਕੇ ਵੇਖਿਆ ਪੱਟ ਤੇ ਬਾਂਹ ਕਰੈਕ ਸਨ। ਪੱਟ ਵਿੱਚ ਰਾਡ ਪੈਣੀ ਸੀ। ਹੱਡੀਆਂ ਦੇ ਮਾਹਿਰ ਕੁੰਦਰਾ ਹਸਪਤਾਲ ਆਉਂਦੇ ਸਨ। ਹਸਪਤਾਲ ਮਾਲਕ ਡਾ. ਕੁੰਦਰਾ ਵੀ ਓਪਰੇਸ਼ਨ ਕਰਨ ਵਿਚ ਮਾਹਿਰ ਸੀ ਸੋ ਉਥੇ ਹੀ ਜਸਜੀਤ ਨੂੰ ਦਾਖ਼ਲ ਕਰਵਾਇਆ ਗਿਆ, ਓਪਰੇਸ਼ਨ ਠੀਕ ਠਾਕ ਹੋਇਆ ਪੱਟ ਵਿਚ ਰਾਡ ਪਾਇਆ ਗਿਆ। ਗੁਰਦੇ ਦਾ ਮਾਹਿਰ ਡਾਕਟਰ ਵੀ ਵੇਖਣ ਆਉਂਦਾ। ਹਰ ਰੋਜ਼ ਕੁਲਤਾਰ ਨੇਮ ਨਾਲ ਚਾਰ ਵਾਰ ਡਾਇਆਲਿਸਸ ਕਰਦਾ।

ਸੱਟ ਲੱਗੀ ਦਾ ਸੁਣ ਕੇ ਜੀਤੋ ਪ੍ਰੀਤੋ ਆਈਆਂ ਮਿਲ ਕੇ, ਹੱਸ ਖੇਡ ਕੇ ਚਲੀਆਂ ਗਈਆਂ। ਉਹ ਕਹਿਣ ਲਗੀਆਂ, "ਸਾਡੀ ਭਰਜਾਈ ਸ਼ੇਰਨੀ ਹੈ ਤਕਲੀਫ਼ ਦੀ ਪਰਵਾਹ ਨਹੀਂ ਕਰਦੀ।"

ਸਰਦਾਰ ਤੇ ਹਰਜਿੰਦਰ ਆਏ ਤੇ ਉਹਨਾਂ ਕੋਲ ਹੀ ਰਹਿ ਗਏ। ਜਸਬੀਰ ਆਉਂਦੀ ਤੇ ਕਹਿੰਦੀ, ਭੈਣ ਮੈਂ ਰਾਤ ਰਹਾਂ,

"ਨਹੀਂ ਤੂੰ ਕੁੜੀਆਂ ਦਾ ਧਿਆਨ ਰੱਖ, ਤੇਰੇ ਜੀਜਾ ਜੀ ਕਿਸੇ ਨੂੰ ਰਹਿਣ ਵੀ ਨਹੀਂ ਦਿੰਦੇ।"

ਕੁਲਵੰਤ ਨੇ ਛੁਟੀਆਂ ਲੈ ਲਈਆਂ ਸਨ। ਇੱਕ ਪੈਰ ਘਰ ਇੱਕ ਹਸਪਤਾਲ। ਉਹ ਆਪ ਗੱਡੀ ਚਲਾ ਕੇ ਜਾਂਦੀ ਸੀ। ਮਨਜੀਤ ਤੇ ਗੁਰਪ੍ਰੀਤ ਹੁਰੀਂ ਵੀ ਉਥੇ ਹੀ ਰਹਿੰਦੇ ਸਨ ਜਦ ਹਸਪਤਾਲ ਦਾ ਕੋਈ ਕਰਮਚਾਰੀ ਕਹਿੰਦਾ ਭੀੜ ਨਾ ਕਰੋ ਜਾਓ, ਡਾਕਟਰ ਨਰਾਜ ਹੁੰਦਾ ਹੈ ਤਾਂ ਉਹ ਤੁਰ ਪੈਂਦੇ।

ਇੱਕ ਰਾਤ ਦਸ ਕੁ ਵਜੇ ਸਭ ਵਾਪਸੀ ਦੀ ਤਿਆਰੀ ਕਰ ਰਹੇ ਸਨ। ਅਚਾਨਕ ਜਸਜੀਤ ਤੜਪੀ। ਉਹ ਪਾਸੇ ਮਾਰਨ ਲੱਗ ਪਈ। ਉਹ ਉਛਲ ਉਛਲ ਪੈਂਦੀ ਸੀ ਸਭ ਦੇ ਕਦਮ ਰੁਕ ਗਏ। "ਹੈਂ ਜੀ, ਕੋਈ ਡਿਊਟੀ ਡਾਕਟਰ ਨੂੰ ਸੱਦੋ ਛੇਤੀ," ਕੁਲਵੰਤ ਨੇ ਸਤਪਾਲ ਨੂੰ ਕਿਹਾ। ਉਹ ਭੱਜ ਕੇ ਗਿਆ। ਪਹਿਲਾਂ ਨਰਸਾਂ ਆ ਗਈਆਂ ਅਵਾਜ਼ਾਂ ਮਾਰਨ ਲਗੀਆਂ, "ਆਂਟੀ ਆਂਟੀ।" ਮਨਜੀਤ ਨੇ ਜਸਜੀਤ ਦਾ ਸਿਰ ਚੁੱਕਿਆ ਉਸ ਨੂੰ ਲਗਾ ਕਿ ਉਲਟੀ ਆਏਗੀ। ਕੁਲਵੰਤ ਨੇ ਭਾਂਡਾ ਮੂੰਹ ਹੇਠ ਕੀਤਾ। ਅੰਦਰੋਂ ਹਰਾ ਜਿਹਾ ਮਵਾਦ ਨਿਕਲਿਆ। ਗੁਰਪ੍ਰੀਤ ਅੱਖਾਂ ਮਲਦਾ ਬਾਹਰ ਚਲਾ ਗਿਆ। ਕੁਲਵੰਤ ਤੇ ਮਨਜੀਤ ਡੌਰ ਭੌਰੀਆਂ ਹੋਈਆਂ ਖੜੀਆਂ ਸਨ। ਨਬਜ਼ ਨਹੀਂ ਸੀ ਲਭ ਰਹੀ। ਡਾਕਟਰ ਆਇਆ, ਉਸ ਨੇ, ਹਿਲਾ ਡੁਲਾ ਕੇ ਸਟੈਥੋਸਕੋਪ ਲਾ ਕੇ ਵੇਖਿਆ ਤੇ 'ਸਾਰੀ' ਕਹਿੰਦਿਆਂ ਸਿਰ ਨਿਵਾਂ ਕੇ ਚਲਾ ਗਿਆ।

ਸਤਪਾਲ ਨੇ ਲੰਮਾ ਠੰਢਾ ਸਾਹ ਭਰਿਆ, ਅੱਖਾਂ ਮਲੀਆਂ ਤੇ ਹਸਪਤਾਲ ਦਾ ਹਿਸਾਬ ਕਿਤਾਬ ਕਰਨ ਚਲਾ ਗਿਆ, ਹੰਸ ਉਡਾਰੀ ਮਾਰ ਚੁੱਕਾ ਸੀ। ਬੱਸ ਹੁਣ ਘਰ ਦੀ ਤਿਆਰੀ ਸੀ।

—◆◆◆—

